# ਸੁਆਮੀ ਦਇਆਨੰਦ

ਬੀ. ਕੇ. ਸਿੰਘ

ਅਨੁਵਾਦ
ਜੀ. ਐੱਸ. ਮੋਹੇ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਪ੍ਰਸਤਾਵਨਾ

ਇਹ ਪੁਸਤਕ ਸੁਆਮੀ ਦਇਆਨੰਦ ਦੇ ਜੀਵਨ ਅਤੇ ਲਿਖਤਾਂ ਬਾਰੇ ਆਲੋਚਨਾ ਅਤੇ ਸਮਾਲੋਚਨਾ ਕਰਨ ਦਾ ਨਿਮਾਣਾ ਜਿਹਾ ਯਤਨ ਹੈ। ਮੈਂ, ਉਹਨਾਂ ਨੂੰ ਆਪਣੀਆਂ ਕਈ ਭੁੱਲਾਂ ਜਾਂ ਗ਼ਲਤੀਆਂ ਲਈ, ਬਿਨਾਂ ਮਤਲਬ ਉਛਿਆਉਣ ਜਾਂ ਨਿਵਾਉਣ ਤੋਂ ਜਾਣ ਬੁਝ ਕੇ ਗੁਰੇਜ ਕੀਤਾ ਹੈ।

ਇਕ ਸੌ ਤੋਂ ਥੋੜ੍ਹੇ ਜਿਹੇ ਵੱਧ ਸਫ਼ਿਆਂ ਦੀ ਇਸ ਪੁਸਤਕ ਵਿਚ, ਸੁਆਮੀ ਦਇਆਨੰਦ ਦੇ ਜੀਵਨ ਦੇ ਕੁਝ ਪੱਖ ਹੀ ਪੇਸ਼ ਕਰ ਸਕਿਆ ਹਾਂ। ਆਪ ਦੇ ਜੀਵਨ ਦੀਆਂ ਮੁਖ ਘਟਨਾਵਾਂ ਅਤੇ ਸਥਿਤੀਆਂ ਨੂੰ ਉੱਨੀਵੀਂ ਸਦੀ ਦੇ ਭਾਰਤ ਦੀ ਪਿੱਠਭੂਮੀ ਨੂੰ ਸਾਂਵੇਂ ਰੱਖ ਕੇ ਪੇਸ਼ ਕੀਤਾ ਹੈ ਅਤੇ ਉਹਨਾਂ ਬਾਰੇ ਸਪੱਸ਼ਟੀਕਰਣ ਦੇਣ ਦਾ ਯਤਨ ਕੀਤਾ ਹੈ।

ਮੈਂ, ਸ੍ਰੀਮਤੀ ਸ਼ਰਦ ਕੁਮਾਰੀ ਸਿੰਘ ਦਾ ਇਸ ਲਈ ਦੇਣਦਾਰ ਹਾਂ ਕਿ ਉਹਨਾਂ ਨੇ ਮੈਨੂੰ ਆਪਣਾ ਫ਼ਰਜ਼ ਪੂਰਾ ਕਰਨ ਲਈ ਸਦਾ ਹੌਸਲਾ ਦਿੱਤਾ ਹੈ। ਸੁਆਮੀ ਦਇਆਨੰਦ ਸੰਬੰਧੀ ਆਪਣੀਆਂ ਸਾਰੀਆਂ ਪੁਸਤਕਾਂ ਅਤੇ ਰਸਾਲੇ ਮੈਨੂੰ ਦੇਣ ਲਈ ਸ੍ਰੀ ਬਿਹਾਰੀ ਲਾਲ ਵਿਆਸ ਦਾ ਰਿਣੀ ਹਾਂ। ਅਤੇ ਪ੍ਰੋ: ਸੀ. ਆਰ. ਗੁਪਤਾ ਦਾ ਇਸ ਰਚਨਾ ਦੀ ਅੰਗਰੇਜ਼ੀ ਸੋਧਣ ਲਈ ਧੰਨਵਾਦੀ ਹਾਂ।

**—ਬੀ. ਕੇ. ਸਿੰਘ**

# ਤਤਕਰਾ

ਪ੍ਰਸਤਾਵਨਾ

ਅਧਿਆਇ 1. ਇਤਿਹਾਸਕ ਪਿੱਠਭੂਮੀ 1

ਅਧਿਆਇ 2. ਝੂਲੇ ਤੋਂ ਉਤਸੁਕਤਾ ਤੱਕ 7

ਅਧਿਆਇ 3. ਅਕਲਮੰਦੀ ਦੀ ਖੋਜ ਵਿਚ 15

ਅਧਿਆਇ 4. ਬਖੇੜੇ ਅਤੇ ਬੇਚੈਨੀ 25

ਅਧਿਆਇ 5. ਬੁੱਧੀਵਾਦ ਅਤੇ ਕੱਟੜਤਾ 41

ਅਧਿਆਇ 6. ਸਾਮੰਤਵਾਦੀ ਸ਼ਕਤੀਆਂ ਨਾਲ ਟੱਕਰ 54

ਅਧਿਆਇ 7. ਸੇਵਾ ਲਈ ਕੁਰਬਾਨੀ 62

ਅਧਿਆਇ 8. ਕਲਪਨਾ ਅਤੇ ਅਮਲ 70

ਅਧਿਆਇ 9. ਵਿਅਕਤੀ ਅਤੇ ਉਸ ਦੀਆਂ ਕਿਰਤਾਂ 91

# 1. ਇਤਿਹਾਸਕ ਪਿੱਠਭੂਮੀ

ਨਰਸੀ ਮਹਿਤਾ, ਦਇਆਨੰਦ, ਗਾਂਧੀ ਦੀ ਜਨਮ ਭੂਮੀ ਸੌਰਾਸ਼ਟਰ ਦਾ ਭੂਤ ਮਾਣਯੋਗ ਰਿਹਾ ਹੈ ਅਤੇ ਇਸ ਨੂੰ ਭਾਰਤੀ ਸੱਭਿਅਤਾ ਦੀ ਗੋਦ ਕਿਹਾ ਜਾ ਸਕਦਾ ਹੈ। ਭਾਵੇਂ ਪ੍ਰਾਚੀਨ ਮਨੁੱਖ ਦੇ ਪਦ-ਚਿੰਨ੍ਹ ਸਾਰੇ ਭਾਰਤ ਵਿਚ ਫੈਲੇ ਹੋਏ ਹਨ, ਪਰ ਸੱਭਿਅਤਾ ਦੀਆਂ ਪਹਿਲੀਆਂ ਕਿਰਣਾਂ ਦਾ ਪ੍ਰਕਾਸ਼ ਸਭ ਤੋਂ ਪਹਿਲਾਂ ਸੌਰਾਸ਼ਟਰ ਵਿਚ ਹੋਇਆ। ਇਹੀ ਉਹ ਇਲਾਕਾ ਸੀ, ਜਿੱਥੇ ਹੜੱਪਾ-ਸਭਿਆਚਾਰ ਪਨਪਿਆ ਅਤੇ ਮੁਰਝਾਇਆ। ਜਿੱਥੇ ਮਹਾਰਾਜ ਰਾਮ ਅਤੇ ਮਿਹਰ ਭੋਜ ਨੇ ਰਾਜ ਕੀਤਾ, ਜਿੱਥੇ ਵਲਭੀ, ਪ੍ਰਤਿਹਾਰ, ਚਲੂਕਿਆ ਅਤੇ ਸੋਲੰਕੀ ਖ਼ਾਨਦਾਨਾਂ ਦੀ ਨੀਂਹ ਰੱਖੀ ਗਈ ਅਤੇ ਉਹ ਸ਼ਕਤੀਸ਼ਾਲੀ ਅਤੇ ਖੁਸ਼ਹਾਲ ਸਲਤਨਤਾਂ ਬਣ ਗਈਆਂ। ਇੱਥੇ ਮੋਧੇਰਾ ਵਿਖੇ ਸੂਰਜ-ਮੰਦਰ ਅਤੇ ਪ੍ਰਭਾਸ ਪਟਨ ਵਿਖੇ ਸੋਮਨਾਥ ਮੰਦਰ ਹਾਲੇ ਵੀ ਉਸ ਸ਼ਾਨ ਦਾ ਦਾਅਵਾ ਕਰਦੇ ਹਨ ਜਿਹੜੀ ਸੌਰਾਸ਼ਟਰ ਦੀ ਸੀ।

ਲੰਬੇ ਸਾਹਿਲ ਕਾਰਨ, ਜਿਸ ਤੇ ਚੰਗੀਆਂ ਬੰਦਰਗਾਹਾਂ ਹਨ, ਜਿਨ੍ਹਾਂ ਰਾਹੀਂ ਬਹੁਤਾ ਭਾਰਤੀ ਸਾਜ਼ ਸਾਮਾਨ ਪੱਛਮੀ ਏਸ਼ੀਆ ਅਤੇ ਪੂਰਬੀ ਯੂਰਪ ਨੂੰ ਭੇਜਿਆ ਜਾਂਦਾ ਸੀ, ਸੌਰਾਸ਼ਟਰ ਚਿਰਾਂ ਤੋਂ ਬਹੁਤਾਤ ਅਤੇ ਲੋੜ ਤੋਂ ਵੱਧ ਉਤਪਾਦਨ ਵਾਲੀ ਧਰਤੀ ਰਹੀ ਹੈ ਅਤੇ ਇਸ ਦੇ ਲੋਕਾਂ ਨੂੰ ਧਰਮ ਅਤੇ ਰੂਹਾਨੀਅਤ ਨਾਲ ਬਹੁਤ ਪਿਆਰ ਰਿਹਾ ਹੈ। ਭਾਵੇਂ 13ਵੀਂ ਸਦੀ ਦੇ ਅੰਤ ਤੇ ਇਹ ਹਲਕਾ ਮੁਸਲਮਾਨੀ ਰਾਜ ਹੇਠ ਚਲਾ ਗਿਆ ਸੀ, ਪਰ ਮੁਸਲਮਾਨਾਂ ਨੇ ਵਪਾਰੀਆਂ ਦੇ ਰੂਪ ਵਿਚ ਇਸ ਹਲਕੇ ਨਾਲ ਸੰਬੰਧ 7ਵੀਂ ਅਤੇ 8ਵੀਂ ਸਦੀ ਵਿਚ ਹੀ ਸਥਾਪਿਤ ਕਰ ਲਏ ਸਨ। ਉਹਨਾਂ ਦਾ ਸੌਰਾਸ਼ਟਰ ਤੇ ਕੋਈ ਪੰਜ ਸਦੀਆਂ ਤੱਕ ਪੂਰਾ ਕਬਜ਼ਾ ਰਿਹਾ। ਉਸ ਤੋਂ ਮਗਰੋਂ ਇਹ ਹਲਕਾ ਅੰਗ੍ਰੇਜ਼ਾਂ ਦੇ ਹੱਥਾਂ ਵਿਚ ਚਲਾ ਗਿਆ। ਇਸ ਪ੍ਰਕਾਰ ਸੌਰਾਸ਼ਟਰ, ਪੱਛਮੀ ਏਸ਼ੀਆ ਨਾਲ ਆਪਣੀ ਸਾਂਝ ਕਾਰਨ, ਜਿਹੜਾ ਕਿ ਮੱਧ-ਕਾਲ ਵਿਚ ਸੰਸਾਰ ਰਾਜਨੀਤੀ ਦਾ ਕੇਂਦਰ ਰਿਹਾ, ਭਾਰਤ ਦੇ ਬਾਕੀ ਹਿੱਸਿਆਂ ਨਾਲੋਂ ਵਧੇਰੇ ਸਮਾਂ ਗ਼ੁਲਾਮ ਰਿਹਾ।

19ਵੀਂ ਸਦੀ ਦੇ ਪਹਿਲੇ ਚੌਥਾਈ ਭਾਗ ਵਿਚ ਸੌਰਾਸ਼ਟਰ ਭਾਰਤ ਦੇ ਹੋਰਨਾਂ ਭਾਗਾਂ ਵਾਲੀ ਹਾਲਤ ਵਿਚ ਹੀ ਸੀ। ਅੰਗ੍ਰੇਜ਼ੀ ਤੰਦੂਆਂ (ਅੱਠ-ਭੁਜਾ) ਹੌਲੀ ਹੌਲੀ ਪਰ ਨੇਮਬੱਧ ਤਰੀਕੇ ਨਾਲ ਆਪਣਾ ਕਬਜ਼ਾ ਇਸ ਦੇਸ਼ ਤੇ ਵਧਾ ਰਿਹਾ ਸੀ। ਭਾਰਤ ਦੇ ਬਹਾਦਰਾਂ ਨੇ, ਜਿਹੜਾ ਉਸ ਦਾ ਮੁਕਾਬਲਾ ਕਰਨ ਦਾ ਯਤਨ ਕੀਤਾ, ਬਹੁਤ ਕਮਜ਼ੋਰ

ਸੀ। ਅਤੇ ਜਿਹੜੀ ਸੁਸਤੀ ਅਤੇ ਹਰਾਮਖੋਰੀ ਲੋਕਾਂ ਦੇ ਮਨਾਂ ਤੇ ਛਾਈ ਹੋਈ ਸੀ ਉਸ ਨੇ ਹਮਲਾਵਰ ਦਾ ਕੰਮ ਬਹੁਤ ਸੌਖਾ ਕਰ ਦਿੱਤਾ। ਜਨਤਾ ਆਪਣੀ ਮਾਤ-ਭੂਮੀ ਦੀ ਗੁਲਾਮੀ ਦੇ ਦਰਸ਼ਕ ਦਾ ਕੰਮ ਕਰਕੇ ਵੀ ਸੰਤੁਸ਼ਟ ਸੀ। ਅੰਗ੍ਰੇਜ਼ਾਂ ਦੇ ਅੱਗੇ ਵੱਧਣ ਨੂੰ ਰੋਕਣ ਲਈ, ਜਾਂ ਆਰਥਕ ਲੁੱਟ ਖਸੁੱਟ ਵਿਰੁਧ ਕੋਈ ਸੰਘਠਿਤ ਰੋਸ ਨਾ ਪ੍ਰਗਟ ਕੀਤਾ ਗਿਆ। ਰਾਜਨੀਤਕ ਤੌਰ ਤੇ ਬੇਲਾਗ ਦੇਸ਼, ਬੇਰਹਿਮ ਬਸਤੀਵਾਦੀਆਂ ਅੱਗੇ ਬੇਹਿਸ ਪਿਆ ਸੀ। ਚੰਦਰਗੁਪਤ ਮੌਰੀਆ, ਅਸ਼ੋਕ, ਸ਼ੇਰ ਸ਼ਾਹ ਅਤੇ ਅਕਬਰ ਦਾ ਦੇਸ਼ ਸੱਤ ਸਦੀਆਂ ਦੀ ਗੁਲਾਮੀ ਮਗਰੋਂ ਬਾਰ ਬਾਰ ਹਾਕਮਾਂ ਦੀ ਤਬਦੀਲੀ ਦਾ ਆਦੀ ਹੋ ਚੁੱਕਾ ਸੀ, ਕਿਉਂਕਿ ਇਸ ਤਬਦੀਲੀ ਦਾ ਅਰਥ, ਲੋਕਾਂ ਉਤੇ ਸਖਤੀ ਨਾਲ ਹਕੂਮਤ ਕਰਨ ਵਾਲਾ ਜਿੰਨਾ ਚਿਰ ਡੰਡਾ ਚਲਾਉਂਦਾ ਰਹੇ ਉਦੋਂ ਤੱਕ ਲੋਕਾਂ ਦੀ ਵਫਾਦਾਰੀ ਯਕੀਨੀ ਤੌਰ ਤੇ ਪ੍ਰਾਪਤ ਕਰ ਸਕਦਾ ਸੀ। ਈਸਟ ਇੰਡੀਆ ਕੰਪਨੀ ਦੇ ਪਿੱਠੂ, ਜਿਹੜੇ ਅੰਗ੍ਰੇਜ਼ਾਂ ਦਾ ਭਾਰ ਆਪਣੇ ਮੋਢਿਆਂ ਤੇ ਚੁੱਕੀ ਫਿਰਦੇ ਸਨ, ਸਾਮੰਤਵਾਦ ਨੂੰ ਇਕ ਇਕ ਕਰਕੇ ਮਿਟਾ ਰਹੇ ਸਨ। ਇਕ ਦੂਜੇ ਦੀ ਲੱਤ ਖਿੱਚਦੀ ਖੇਰੂੰ ਖੇਰੂੰ ਹੋ ਚੁਕੀ ਰਾਜਨੀਤਕ ਸ਼ਕਤੀ ਦਾ ਮੇਲ ਅਤੇ ਉਹਨਾਂ ਦਾ ਬਹੁਤ ਪੁਰਾਣੀਆਂ ਫ਼ੌਜੀ ਤਕਨੀਕਾਂ ਅਪਨਾਉਂਦਾ ਪਤਨ ਸਮਾਜਿਕ ਢਾਂਚਾ ਅਤੇ ਪਛੜੀ ਹੋਈ ਆਰਥਕਤਾ ਲੋਕਾਂ ਦੇ ਉਸ ਗ੍ਰੋਹ ਦਾ ਮੁਕਾਬਲਾ ਨਹੀਂ ਸੀ ਕਰ ਸਕਦੇ ਜਿਹੜਾ ਪੂਰਬੀ ਸੰਸਾਰ ਨੂੰ ਸਭਿਆਮਾਨ ਕਰਨ ਦੀ ਇੱਛਾ ਅਧੀਨ ਕੰਮ ਕਰ ਰਹੇ ਸਨ। ਅੰਗ੍ਰੇਜ਼ਾਂ ਦੀ ਖੁਸ਼ਕਿਸਮਤੀ, ਕਿ ਬੁੱਧੀ-ਜੀਵੀ ਲੋਕ ਜਾਂ ਜਾਗ੍ਰਿਤ ਮੱਧ ਸ਼੍ਰੇਣੀ ਕੋਈ ਨਹੀਂ ਸੀ ਜਿਹੜੀ ਦੇਸ਼ ਉਤੇ ਆਉਣ ਵਾਲੀ ਆਫਤ ਦੀ ਕਲਪਨਾ ਕਰ ਸਕਦੀ। ਭਾਰਤ ਵਿਚ ਇਸ ਤੱਥ ਤੋਂ ਕੋਈ ਜਾਣੂ ਨਹੀਂ ਸੀ ਕਿ ਮਹਾਨ ਬ੍ਰਤਾਨੀਆ ਦਾ ਬਾਦਸ਼ਾਹ — ਚਾਰਲਸ ਪਹਿਲਾਂ 1649 ਵਿਚ, ਪਾਰਲੀਮੈਂਟ ਦੀ ਇੱਛਾ ਦੇ ਵਿਰੁਧ ਕੰਮ ਕਰਨ ਕਰਕੇ ਫਾਹੇ ਲਾ ਦਿਤਾ ਗਿਆ ਸੀ, ਜਾਂ ਕਿ ਫਰਾਂਸ ਦਾ ਬਾਦਸ਼ਾਹ ਲੂਈ ਸੋਲ੍ਹਵਾਂ (XVI) 1793 ਵਿਚ ਫ੍ਰਾਂਸੀਸੀ ਕਰਾਂਤੀ ਨੂੰ ਰੋਕਣ ਦੇ ਯਤਨ ਕਾਰਨ ਫਾਂਸੀ ਚਾੜ੍ਹ ਦਿਤਾ ਗਿਆ ਸੀ, ਜਾਂ ਕਿ ਇਟਲੀ ਅਤੇ ਯੂਨਾਨ ਦੇ ਲੋਕੀਂ ਵਿਦੇਸ਼ੀ ਹਕੂਮਤ ਤੋਂ ਆਜ਼ਾਦ ਹੋਣ ਲਈ ਬੜੀ ਬਹਾਦਰੀ ਨਾਲ ਜਦੋ ਜਹਿਦ ਕਰ ਰਹੇ ਸਨ। ਭਾਰਤੀਆਂ ਦੀ ਵਫਾਦਾਰੀ ਇਲਾਕਾਈ ਸੀ ਅਤੇ ਕਿਸੇ ਨੇ ਸੰਘਠਨ ਬਾਰੇ ਸੋਚਿਆ ਵੀ ਨਹੀਂ ਸੀ। ਪੁਰਾਣੇ ਸਮਿਆਂ ਦੇ ਚੱਕਰਵਰਤੀ ਰਾਜਿਆਂ ਦੀ ਯਾਦ ਭੂਤ ਕਾਲ ਦੀ ਭੇਟ ਕਰ ਦਿੱਤੀ ਜਾ ਚੁੱਕੀ ਸੀ। ਵਿਨਸੈਂਟ ਸਮਿਥ ਦੇ ਕਹਿਣ ਅਨੁਸਾਰ — "ਬ੍ਰਤਾਨਵੀ ਰਾਜ ਜਾਂ ਪ੍ਰਭੁਤਾ ਨੂੰ ਬਿਨਾਂ ਬਹੁਤੇ ਉਤਸ਼ਾਹ ਜਾਂ ਬਹੁਤੀ ਆਸ ਦੇ ਪ੍ਰਵਾਨ ਕਰ ਲਿਆ ਗਿਆ। ਇਸ ਦੇ ਪਿਛੇ ਅਰਾਜਕਤਾ ਦੇ ਚਾਲੂ ਰਹਿਣ ਨਾਲੋਂ ਇਸ ਹਕੂਮਤ ਨੂੰ ਪ੍ਰਵਾਨ ਕਰਨ ਦੀ ਭਾਵਨਾ ਸੀ।"

ਭਾਰਤ ਬਾਹਰ ਦੀ ਦੁਨੀਆਂ ਨਾਲੋਂ ਪੂਰੀ ਤਰ੍ਹਾਂ ਟੁੱਟ ਚੁੱਕਿਆ ਸੀ। ਉਸ ਨੂੰ ਯੂਰਪ ਦੇ ਦੇਸ਼ਾਂ ਵਿਚ ਹੋਈ ਪਦਾਰਥਕ ਅਤੇ ਬੌਧਿਕ ਤਰੱਕੀ ਦਾ ਕੋਈ ਗਿਆਨ ਨਹੀਂ ਸੀ। ਵਿਦੇਸ਼ਾਂ ਵਿਚ ਜਾਣਾ ਮਨ੍ਹਾਂ ਸੀ ਅਤੇ ਜਿਹੜਾ ਆਪਣੇ ਦੇਸ਼ 'ਚੋਂ ਬਾਹਰ ਜਾਂਦਾ ਸੀ ਉਸ ਨੂੰ ਆਪਣੇ ਭਾਈਚਾਰੇ ਵਿਚੋਂ ਛੇਕ ਦਿੱਤਾ ਜਾਂਦਾ ਸੀ। ਪੁਰਾਤਨ

ਬੁੱਧੀ ਦੇ ਬੌਧਿਕ ਸਾਧਨ-ਸੰਸਕ੍ਰਿਤ ਦੇ ਗਿਆਨ ਦੀ ਘਾਟ ਕਾਰਨ, ਭਾਰਤ ਦੀ ਪਰਾਚੀਨ ਸ਼ਾਨ ਦੀ ਯਾਦ ਵੀ ਖਤਮ ਹੋ ਗਈ ਸੀ ਅਤੇ ਭਾਰਤ ਦੇ ਬੁੱਧੀਜੀਵੀ ਲੋਕ ਇਸ ਭੁਲੇਖੇ ਵਿਚ ਰਹਿੰਦੇ ਸਨ, ਕਿ ਸਾਰਾ ਗਿਆਨ ਅਤੇ ਸਭਿਆਚਾਰ ਪੱਛਮ ਵਿਚੋਂ ਹੀ ਨਿਕਲਿਆ ਅਤੇ ਪਨਪਿਆ ਹੈ। ਭਾਰਤ ਦਾ ਪਰਾਚੀਨ ਇਤਿਹਾਸ ਅਤੇ ਸੱਭਿਅਤਾ ਭੇਤ ਭਰੀਆਂ ਗੱਲਾਂ ਬਣ ਗਈਆਂ ਸਨ, ਅਤੇ ਲੋਕਾਂ ਨੂੰ ਆਪਣੇ ਅਮੀਰ ਵਿਰਸੇ ਬਾਰੇ ਕੁਝ ਵੀ ਪਤਾ ਨਹੀਂ ਸੀ। ਭਾਰਤ ਦੀਆਂ ਵਿਸਾਲ ਭੂਗੋਲਿਕ ਸੀਮਾਵਾਂ ਜਿਨ੍ਹਾਂ ਉਤੇ ਅਨੇਕ ਦਰਿਆ ਅਤੇ ਪਰਬਤ ਛਾਏ ਹੋਏ ਹਨ, ਵਿਸ਼ਾਲ ਖੇਤ ਅਤੇ ਮੈਦਾਨ ਵੀ ਲੋਕਾਂ ਦੀ ਕਲਪਨਾ ਨੂੰ ਝੰਜੋੜਨ ਵਿਚ ਨਾਕਾਮ ਰਹੇ। ਰਾਜਨੀਤਕ ਜਾਗ੍ਰਿਤੀ ਅਤੇ ਬੇਮਿਸਾਲ ਸਮਾਜਿਕ ਪਛੜੇਪਨ ਕਾਰਨ, ਲੋਕੀਂ ਆਤਮ-ਕੇਂਦਰਿਤ ਅਤੇ ਤੰਗ-ਦਿਲ ਹੋ ਗਏ ਸਨ, ਅਤੇ ਆਪਣੀ ਕਿਸਮਤ ਤੇ ਸੰਤੁਸ਼ਟ ਸਨ। ਦੇਸ਼ ਨੇ ਡਰਪੋਕ ਕੌਮ ਦਾ ਨਜ਼ਾਰਾ ਪੇਸ਼ ਕੀਤਾ, ਜਿਸ ਦੀਆਂ ਨਿਕਟ ਭਵਿੱਖ ਵਿਚ ਉਸ ਹਾਲਤ ਵਿਚੋਂ ਉਪਰ ਉੱਭਰ ਸਕਣ ਦੀਆਂ ਸੰਭਾਵਨਾਵਾਂ ਖਤਮ ਹੀ ਹੋ ਚੁੱਕੀਆਂ ਸਨ।

ਆਰਥਕ ਪੱਖੋਂ ਦੇਸ਼ ਦੀ ਹਾਲਤ ਸਭ ਤੋਂ ਮਾੜੀ ਸੀ। ਦੇਸ਼ ਭਰ ਵਿਚ ਸਾਮੰਤਵਾਦ ਛਾਇਆ ਹੋਇਆ ਸੀ ਅਤੇ ਕਿਰਸਾਨੀ ਭੂਮੀ-ਕਰ ਦੇ ਸਦਾ ਵਧਦੇ ਭਾਰ ਹੇਠ ਚਿਲਲਾ ਰਹੀ ਸੀ। ਅੰਗ੍ਰੇਜ਼ਾਂ ਵਲੋਂ ਵੱਧ ਤੋਂ ਵੱਧ ਭੂਮੀ ਕਰ ਇਕੱਠਾ ਕਰਨ ਦੇ ਮਾੜੇ ਚੱਕਰ ਨੇ ਭੂਮੀ-ਪਤੀਆਂ ਨੂੰ ਆਪਣੇ ਨਵੇਂ ਹਾਕਮਾਂ ਦੀ ਰੀਸ ਕਰਨ ਲਈ ਉਕਸਾਇਆ। ਉਹਨਾਂ ਨੇ ਭੂਮੀ-ਕਰ ਅਦਾਇਗੀ ਪਛੜਨ ਦੀ ਹਾਲਤ ਵਿਚ ਕਿਸਾਨਾਂ ਤੋਂ ਭੂਮੀ ਵਾਪਸ ਲੈ ਲੈਣ ਦਾ ਕੰਮ ਵੀ ਸ਼ੁਰੂ ਕਰ ਦਿੱਤਾ ਸੀ। ਦਿਹਾਤੀ ਪੰਚਾਇਤਾਂ ਖਤਮ ਹੋ ਰਹੀਆਂ ਸਨ ਅਤੇ ਉਹਨਾਂ ਦੀ ਥਾਂ ਨਵ-ਅਦਾਲਤਾਂ ਲੈ ਰਹੀਆਂ ਸਨ ਜਿਹੜੀਆਂ ਕਿ ਰਿਸ਼ਵਤਖੋਰੀ ਦੇ ਅੱਡੇ ਬਣ ਰਹੀਆਂ ਸਨ। ਯੋਗ ਹੌਸਲਾ ਅਫਜ਼ਾਈ ਦੀ ਘਾਟ ਕਾਰਨ ਦਿਹਾਤੀ ਸੱਨਅਤ ਖਤਮ ਹੋਣ ਲੱਗ ਪਈ ਅਤੇ ਕੱਚਾ ਮਾਲ ਬ੍ਰਤਾਨੀਆ ਵਿਚ ਫੈਕਟਰੀਆਂ ਵਾਸਤੇ ਵਿਦੇਸ਼ਾਂ ਨੂੰ ਭੇਜਿਆ ਜਾਣ ਲਗਿਆ। ਨਫੇ ਵਾਲੀ ਨੌਕਰੀ ਦੇ ਰਸਤੇ ਬੰਦ ਹੋ ਗਏ ਅਤੇ ਜਿਹੜੀਆਂ ਨਵੀਆਂ ਨੌਕਰੀਆਂ ਦੀਆਂ ਸੰਭਾਵਨਾਵਾਂ ਪੇਸ਼ ਕੀਤੀਆਂ ਗਈਆਂ ਉਹ ਨਿਸ਼ਚਿੰਤ ਜੀਵਨ ਜਿਉਣ ਦੀ ਆਗਿਆ ਨਹੀਂ ਸੀ ਦਿੰਦੀਆਂ। ਅੰਗ੍ਰੇਜ਼ ਜਿੱਥੇ ਵੀ ਗਏ, ਜਿਸ ਵੀ ਇਲਾਕੇ ਤੇ ਉਹਨਾਂ ਨੇ ਕਬਜ਼ਾ ਕੀਤਾ, ਉਥੇ ਜਾ ਕੇ ਸਭ ਤੋਂ ਪਹਿਲਾ ਕੰਮ ਉਹਨਾਂ ਇਹ ਕੀਤਾ ਕਿ ਲੂਣ ਅਤੇ ਅਫੀਮ ਦਾ ਵਪਾਰ ਆਪਣੇ ਹੱਥੀਂ ਲਿਆ। ਇਸ ਦੇ ਫਲਸਰੂਪ ਅਰਾਜਕਤਾ ਅਤੇ ਬਦਅਮਨੀ ਦਾ ਸਪੱਸ਼ਟ ਨਕਸ਼ਾ ਵਿਨਸੈਂਟ ਸਮਿਥ ਨੇ ਇਉਂ ਪੇਸ਼ ਕੀਤਾ — "ਜੱਟ ਨੂੰ ਕਿਸੇ ਵੀ ਸੁਧਾਰ ਦੀ ਆਸ ਨਹੀਂ ਸੀ ਅਤੇ ਹਰ ਪਾਸਿਓਂ ਜ਼ਬਰਦਸਤੀ ਕੀਤੇ ਜਾਣ ਅਤੇ ਲੁਟੇਰਿਆਂ ਦੇ ਗ੍ਰੋਹਾਂ ਵਲੋਂ ਲੁੱਟਮਾਰ, ਅੱਤਿਆਚਾਰ ਅਤੇ ਮੌਤ ਦੇ ਘਾਟ ਉਤਾਰੇ ਜਾਣ ਦਾ ਲਗਾਤਾਰ ਡਰ ਸੀ। ਵਪਾਰੀਆਂ, ਡਾਕੂਆਂ ਜਾਂ ਤੁਰਦੇ ਫਿਰਦੇ ਦੁਸ਼ਮਨਾਂ ਵਲੋਂ ਨੁਕਸਾਨ ਕੀਤੇ ਜਾਣ ਦੇ ਡਰ ਦੇ ਸ਼ਿਕਾਰ ਸਨ। ਇਸ ਤੋਂ ਬਿਨਾਂ ਦੀਵਾਲੀਆ ਸਰਕਾਰਾਂ ਵਲੋਂ ਜ਼ਬਰਦਸਤੀ ਕੀਤੇ ਜਾਣ ਤੋਂ ਵੀ ਡਰਦੇ ਸਨ। ਵਕਤੀ (ਥੋੜ੍ਹ ਚਿਰੀਆਂ) ਸਰਕਾਰਾਂ ਨੂੰ ਉਹਨਾਂ ਦੇ ਦਿੱਤੇ ਹੋਏ ਕਰਜ਼ੇ ਵੀ ਸੁਰੱਖਿਅਤ ਨਹੀਂ

ਸਨ।" ਇਸ ਵੇਲੇ ਅਰਾਜਕਤਾ ਅਤੇ ਗੜਬੜ ਵਿਚੋਂ ਪੈਦਾ ਹੋਈ ਨਵੀਂ ਸੁਆਰਥੀ ਸ਼੍ਰੇਣੀ ਅਤੇ ਜੇਤੂਆਂ ਵਲੋਂ 19ਵੀਂ ਸਦੀ ਦੇ ਆਰੰਭ ਵਿਚ ਸਾਰੇ ਕਿਸਾਨਾਂ ਨੂੰ ਆਪਣੇ ਸਿੱਧੇ ਪ੍ਰਬੰਧ ਹੇਠ ਲਿਆਉਣ ਪ੍ਰਤੀ ਝਿਜਕ ਉਸ ਸ਼ਾਹਾਨਾ ਜ਼ਿਮੀਂਦਾਰੀ ਵਾਲੀ ਸੀ ਜਿਹੜੀ ਕਿ ਬਾਕਾਇਦਾ ਸੋਸ਼ਣ ਅਤੇ ਲਗਾਤਾਰ ਅੱਤਿਆਚਾਰ ਕਾਰਨ ਬਹੁਤ ਬਦਨਾਮ ਹੋ ਚੁੱਕੀ ਸੀ।

ਸਮਾਜਿਕ ਸਥਿਤੀ ਹੋਰ ਵੀ ਖਰਾਬ ਸੀ। ਵਰਣਆਸ਼ਰਮ ਧਰਮ (ਸ਼੍ਰੇਣੀ ਅਤੇ ਜੀਵਨ-ਪੜਾਵਾਂ ਦਾ ਧਰਮ) ਜਿਸ ਉਤੇ ਪ੍ਰਾਚੀਨ ਸਮਾਜਿਕ ਢਾਂਚਾ ਖੜ੍ਹਾ ਹੋਇਆ ਸੀ, ਧੱਕਾ ਜ਼ੋਰੀ ਅਤੇ ਅੱਤਿਆਚਾਰ ਦਾ ਸਾਧਨ ਬਣ ਚੁਕਿਆ ਸੀ। ਜ਼ਾਤੀ, ਮਹੰਤਸ਼ਾਹੀ, ਬੀਤੇ ਦੀ ਯਾਦਗਾਰ, ਸਮਾਜ ਵਿਚ ਪਾਏਦਾਰੀ ਲਿਆਉਣ ਦੇ ਸਾਧਨ ਦੇ ਰੂਪ ਵਿਚ ਖਤਮ ਹੋ ਗਈ। ਇਸ ਦੇ ਅੰਤਰੀ ਵਿਰੋਧ, ਅਮਨ ਅਤੇ ਤਰੱਕੀ ਲਈ ਬਹੁਤ ਜ਼ਰੂਰੀ ਇਕਸੁਰਤਾ ਅਤੇ ਇਕਸਾਰਤਾ ਦੀ ਭਾਵਨਾ ਨੂੰ ਨੀਚਾ ਵਿਖਾਉਣ ਲੱਗੇ। ਇਸ ਤਰ੍ਹਾਂ ਸਾਰਾ ਸਮਾਜ ਸ਼੍ਰੇਣੀ-ਅਧਿਕਾਰਾਂ ਅਤੇ ਜ਼ਾਤੀ-ਈਰਖਾਵਾਂ ਨੇ ਖੇਰੂੰ ਖੇਰੂੰ ਕਰ ਦਿੱਤਾ। ਵਿਸ਼ੇਸ਼-ਅਧਿਕਾਰ ਪ੍ਰਾਪਤੀ ਦੀ ਆਕੜ ਨੇ ਕਿਸਾਨਾਂ ਅਤੇ ਕਾਮਿਆਂ ਨੂੰ, ਜਿਹੜੇ ਕਿ ਸਥਾਈ ਡਰ ਅਤੇ ਦਬਾਅ ਹੇਠ ਰਹਿੰਦੇ ਸਨ, ਆਪਣੇ ਦੁਸ਼ਮਣ ਬਣਾ ਲਿਆ। ਅਛੂਤਾਂ ਦੀ ਦੁਨੀਆਂ, ਉੱਚ-ਜ਼ਾਤੀਆਂ ਤੋਂ ਵੱਖਰੀ ਸੀ ਅਤੇ ਸਮਾਜ ਦੇ ਇਨ੍ਹਾਂ ਦੋ ਵਰਗਾਂ ਵਿਚਕਾਰ ਨਫ਼ਰਤ ਅਤੇ ਸ਼ੱਕ ਦੀ ਨਾ ਪੂਰੇ ਜਾਣ ਵਾਲੀ ਖਾਈ ਖੜ੍ਹੀ ਹੋ ਚੁੱਕੀ ਸੀ। ਅੰਧ-ਵਿਸ਼ਵਾਸਾਂ ਅਤੇ ਔਰਤ ਨੂੰ ਚਾਰ ਦੀਵਾਰੀ ਦੀ ਕੈਦ ਵਿਚ ਰੱਖਣ, ਬਚਪਨ ਵਿਚ ਸ਼ਾਦੀ, ਸਤੀ, ਕੁੜੀਆਂ ਦੇ ਜੰਮਦਿਆਂ ਮਾਰ ਦੇਣ ਵਰਗੇ ਰਿਵਾਜ਼ਾਂ ਨੇ ਸਮਾਜ ਦਾ ਵਿਕਾਸ ਰੋਕ ਦਿਤਾ ਸੀ ਜਿਸ ਵਿਚ ਪਹਿਲਾਂ ਨਾਬਰਾਬਰੀ ਅਤੇ ਸੋਸ਼ਣ ਦੇ ਕਈ ਔਗੁਣ ਸਨ। ਸ਼ੂਦਰਾਂ ਨੂੰ, ਜਿਹੜੇ ਸਮਾਜ ਦੀ ਰੀੜ੍ਹ ਦੀ ਹੱਡੀ ਸਨ, ਆਪਣੀ ਪੂਰੀ ਯੋਗਤਾ ਦਿਖਾਉਣ ਤੋਂ ਰੋਕ ਦਿੱਤਾ ਗਿਆ ਸੀ; ਬ੍ਰਾਹਮਣ ਆਮ ਤੌਰ ਤੇ ਅਨਪੜ੍ਹ, ਆਲਸੀ ਅਤੇ ਕਿਸੇ ਤਰ੍ਹਾਂ ਵੀ ਸ਼ੂਦਰਾਂ ਨਾਲੋਂ ਚੰਗੇ ਨਹੀਂ ਸਨ, ਤਾਂ ਵੀ ਉਹ ਕਾਨੂੰਨ ਸਾਜ਼ ਅਤੇ ਕਾਨੂੰਨ ਦੇ ਰਖਵਾਲੇ ਬਣ ਕੇ ਬੈਠੇ ਹੋਏ ਸਨ। ਉਹ ਪ੍ਰਥਾ, ਜਿਸ ਅਨੁਸਾਰ ਸਮਾਜ ਦੀਆਂ ਉਤਲੀਆਂ ਤਿੰਨ ਸ਼੍ਰੇਣੀਆਂ ਨੂੰ ਉੱਚ ਦਰਜਾ ਪ੍ਰਾਪਤ ਸੀ, ਬੇਇਨਸਾਫ਼ੀ ਅਤੇ ਸੁਆਰਥ ਉਤੇ ਆਧਾਰਤ ਸੀ। ਇਸੇ ਕਰਕੇ ਸੁਭਾਵਿਕ ਸੀ ਕਿ ਹਿੰਦੂ-ਸਮਾਜ ਦੀ ਪਛੜੀ ਹੋਈ ਸ਼੍ਰੇਣੀ ਅਤੇ ਬੇਮਾਣੇ ਲੋਕ ਭਾਰੀ ਗਿਣਤੀ ਵਿਚ ਈਸਾਈ-ਮਤ ਧਾਰਨ ਕਰਨ ਲੱਗੇ ਕਿਉਂਕਿ ਉਹਨਾਂ ਨੂੰ ਨਵੇਂ ਧਰਮ ਵਿਚ ਸ਼ਾਮਲ ਹੋਣ ਵਲ ਚੰਗੇਰਾ ਦਰਜਾ ਅਤੇ ਵਧੇਰੇ ਇੱਜ਼ਤ ਮਿਲਣ ਦਾ ਭਰੋਸਾ ਪ੍ਰਾਪਤ ਸੀ। ਸਦੀਆਂ ਦੀ ਗੁਲਾਮੀ ਨੇ ਉਹਨਾਂ ਨੂੰ ਲਕੜਹਾਰੇ ਅਤੇ ਝਿਓਰ ਬਣਾ ਦਿੱਤਾ ਅਤੇ ਉਹਨਾਂ ਦੀ ਦਿਮਾਗੀ ਸ਼ਕਤੀ ਨੂੰ ਦਬਾ ਦਿੱਤਾ। ਅਜਿਹਾ ਸਮਾਜਿਕ ਢਾਂਚਾ ਆਪਣੀਆਂ ਹੀ ਬੁਰਾਈਆਂ ਕਰਕੇ ਛੇਤੀ ਜਾਂ ਦੇਰ ਨਾਲ ਟੁੱਟਣਾ ਹੀ ਸੀ ਅਤੇ ਪੱਛਮ ਦੇ ਪ੍ਰਭਾਵ ਹੇਠ ਇਸ ਨਾਲ ਏਹੀ ਬੀਤੀ, ਭਾਵੇਂ ਦੇਸ਼ ਦੇ ਸਮਾਜਿਕ ਢਾਂਚੇ ਨੂੰ ਬਹੁਤ ਜ਼ਿਆਦਾ ਨੁਕਸਾਨ ਨਾ ਹੋ ਸਕਿਆ।

ਭਾਰਤੀ ਸੱਭਿਅਤਾ ਦੀ ਰੀੜ੍ਹ ਦੀ ਹੱਡੀ ਚਿਰਾਂ ਤੋਂ ਧਰਮ ਹੀ ਰਿਹਾ ਹੈ। ਭਾਰਤ

ਦਾ ਮੁੱਖ ਧਰਮ ਹਿੰਦੂ-ਮੱਤ ਵੈਦਿਕ ਧਰਮ ਅਤੇ ਮਗਰੋਂ ਵਿਸ਼ਵਾਸਾਂ ਅਤੇ ਨੈਤਿਕ ਸਿਧਾਂਤਾਂ ਦਾ ਸੁਮੇਲ ਰਿਹਾ। ਉੱਨੀਵੀਂ ਸਦੀ ਦੇ ਪਹਿਲੇ 25 ਵਰ੍ਹਿਆਂ ਵਿਚ ਇਸ ਦੀ ਨਿਮਨਤਮ ਸਥਿਤੀ ਸੀ। ਇਹ ਧਰਮ, ਜ਼ਰੂਰੀ ਧਾਰਨਾਵਾਂ ਤੋਂ ਮੁਕਤ ਅਤੇ ਜਿਵੇਂ ਇਸ ਦੇ ਪੈਰੋਕਾਰ ਇਸ ਉਤੇ ਅਮਲ ਕਰਦੇ ਸਨ ਉਸ ਨੂੰ ਲਗਦਾ ਸੀ ਕਿ ਇਹ ਵਿਲੱਖਣ ਸਿਧਾਂਤਾਂ ਅਤੇ ਰਸਮਾਂ ਰਿਵਾਜ਼ਾਂ ਅਤੇ ਤਰਕਹੀਣ ਵਿਸ਼ਵਾਸਾਂ ਅਤੇ ਵਿਚਾਰਾਂ ਤੇ ਖੜ੍ਹਾ ਹੋਇਆ ਹੈ। ਰੂਹਾਨੀਅਤ ਅਤੇ ਦਾਰਸ਼ਨਿਕਤਾ ਇਸ ਵਿਚੋਂ ਉੱਡਦੇ ਜਾ ਰਹੇ ਸਨ ਅਤੇ ਸਾਧਾਂ ਅਤੇ ਸੰਤਾਂ ਦੀ ਭੂਮੀ ਜਿਹੜੀ ਕਿ ਆਪਣੀਆਂ ਬੌਧਿਕ ਪ੍ਰਾਪਤੀਆਂ ਕਰਕੇ ਪ੍ਰਸਿੱਧ ਸੀ, ਅੱਜ ਕਲ ਬੌਨਿਆਂ ਅਤੇ ਅਧੂਰੇ ਲੋਕਾਂ ਨਾਲ ਭਰੀ ਹੋਈ ਸੀ ਜਿਹੜੇ ਆਪਣੀਆਂ ਪਵਿੱਤਰ ਰਚਨਾਵਾਂ ਦੀ ਪੂਰੀ ਮਹੱਤਤਾ ਨਹੀਂ ਸਮਝਦੇ ਸਨ। ਸ਼ੱਕ ਅਤੇ ਖੋਜ ਦੀ ਭਾਵਨਾ ਜਿਹੜੇ ਕਿ ਕੁਦਰਤ ਦੇ ਕਾਨੂੰਨ ਦਾ ਅਧਿਅਨ ਕਰਨ ਅਤੇ ਮਨੁੱਖੀ ਆਤਮਾ ਦੀਆਂ ਡੂੰਘਾਈਆਂ ਤੱਕ ਪੁੱਜਣ ਅਤੇ ਉਸ ਦੇ ਪਰਮਾਤਮਾ ਨਾਲ ਸੰਬੰਧਾਂ ਬਾਰੇ ਸੋਚਣ ਲਈ ਪ੍ਰੇਰਦੇ ਹਨ, ਉਹਨਾਂ ਦੀ ਥਾਂ ਅੰਧ-ਵਿਸ਼ਵਾਸ, ਰਸਮਾਂ ਰਿਵਾਜ਼ਾਂ ਅਤੇ ਧਾਰਮਿਕ ਵਿਖਾਵਿਆਂ ਨੇ ਲੈ ਲਈ ਸੀ। ਬਰਦਾਸ਼ਤ ਅਤੇ ਮਾਫ਼ ਕਰਨ, ਕੁਰਬਾਨੀ ਅਤੇ ਵਿਰੱਕਤ, ਪ੍ਰਮਾਰਥ ਅਤੇ ਤਿਆਗ ਦੀ ਭਾਵਨਾ ਜਿਹੜੇ ਕਿ ਪ੍ਰਾਚੀਨ ਹਿੰਦੂ-ਮੱਤ ਦੇ ਮੁੱਖ ਗੁਣ ਸਨ, ਉਹਨਾਂ ਦੀ ਥਾਂ ਰੁੱਖੇਪਣ ਅਤੇ ਦੁਸ਼ਮਣੀ, ਲਾਲਚ ਅਤੇ ਲਗਾਅ, ਮੋਰ (ਕਬਜ਼ੇ) ਅਤੇ ਕਾਮ ਨੇ ਲੈ ਲਈ।

ਇਸ ਪ੍ਰਕਾਰ ਹਿੰਦੂ-ਮੱਤ ਬੇਕਾਰ ਹੋ ਚੁੱਕਿਆ ਸੀ ਅਤੇ ਤਬਦੀਲੀ ਦਾ ਸਿਧਾਂਤ ਜਿਹੜਾ ਇਸ ਵਿਚ ਮਗਰੋਂ ਹੋਏ ਵਾਧੇ ਨੂੰ ਸਫ਼ਾਈ (ਸੋਧ) ਦੇ ਸਿਧਾਂਤ ਰਾਹੀਂ ਰੱਖਦਾ ਹੈ, ਨਿਕਾਰਾ ਹੋ ਚੁੱਕਿਆ ਸੀ। ਇਹ ਪਤਨਸ਼ੀਲ ਬ੍ਰਾਹਮਣਵਾਦ ਨਿਕਾਰਾ...ਪ੍ਰਚਾਰ ਬਣ ਕੇ ਰਹਿ ਗਿਆ ਸੀ ਅਤੇ ਆਮ ਲੋਕੀਂ ਮੁਕਤੀ ਪ੍ਰਾਪਤੀ ਦੀ ਲਾਲਸਾ ਵਿਚ ਅੰਨ੍ਹੇ ਹੋਏ ਹੋਏ ਕਈ ਕਈ ਘੰਟੇ ਪ੍ਰਾਰਥਨਾ ਵਿਚ ਗੁਜ਼ਾਰਦੇ ਅਤੇ ਬ੍ਰਾਹਮਣਾਂ ਨੂੰ ਦਾਨ ਦਿੰਦੇ ਸਨ। ਉਹ ਸਮਝਦੇ ਸਨ ਕਿ ਉਹ ਬ੍ਰਾਹਮਣ ਦੇਵਤਿਆਂ ਨੂੰ ਖੁਸ਼ ਕਰਨ ਵਿਚ ਸਹਾਈ ਹੋਣਗੇ ਅਤੇ ਉਹਨਾਂ ਦੇ ਗੁਨਾਹ ਬਖਸ਼ਾ ਦੇਣਗੇ। ਗਿਆਨ, ਕਰਮ ਅਤੇ ਭਗਤੀ ਦੇ ਤਿੰਨ ਮਾਰਗਾਂ ਵਿਚੋਂ, ਜਿਹੜੇ ਕਿ ਅੱਤ ਜ਼ਰੂਰੀ ਮੁਕਤੀ ਦੇ ਸਾਧਨ ਸਮਝੇ ਜਾਂਦੇ ਹਨ, ਭਗਤੀ ਨੂੰ ਸਭ ਤੋਂ ਵੱਧ ਯਕੀਨੀ ਅਤੇ ਅਸਾਨ ਮੰਨਿਆ ਜਾਂਦਾ ਹੈ। ਦੇਵਤਿਆਂ ਦੀ ਗਿਣਤੀ ਵਿਚ ਵਾਧੇ ਨੇ ਭਗਤੀ ਦੇ ਸਾਧਨਾਂ ਨੂੰ ਹੋਰ ਪੇਚੀਦਾ ਬਣਾ ਦਿੱਤਾ ਅਤੇ ਹਰ ਫਿਰਕੇ ਦੇ ਲੋਕ ਆਪਣੇ ਹੀ ਭਗਤੀ-ਸਾਧਨ ਨੂੰ ਸਹੀ ਮੰਨਣ ਲੱਗ ਪਏ। ਮੰਦਰ ਕੂੜ-ਸਥਾਨ ਬਣ ਗਏ ਅਤੇ ਪੁਜਾਰੀ ਅਤੇ ਉਹਨਾਂ ਦੇ ਚੇਲੇ-ਚਾਟੇ ਸ਼ਰਧਾਲੂ ਲੋਕਾਂ ਦੀਆਂ ਭੇਟਾਂ ਦੇ ਸਿਰ ਤੇ ਫੁੱਲਣ ਲੱਗੇ। ਮੰਦਰਾਂ ਦੀ ਗਿਣਤੀ ਹਰ ਸਾਲ ਵੱਧਣ ਲੱਗੀ ਅਤੇ ਇਸ ਪ੍ਰਕਾਰ ਬਹੁਤ ਸਾਰਾ ਪੈਸਾ ਉਸਾਰੀ ਤੇ ਸੰਭਾਲ ਦੇ ਕੰਮਾਂ ਤੇ ਅਜਾਈਂ ਜਾਣ ਲੱਗਾ। ਜੇ ਇਸ ਦੀ ਯੋਗ ਵਰਤੋਂ ਹੁੰਦੀ ਤਾਂ ਇਸ ਨਾਲ ਰਾਸ਼ਟਰੀ ਸਰਮਾਏ ਵਿਚ ਵਾਧਾ ਹੋ ਸਕਦਾ ਸੀ।

ਇਸ ਪ੍ਰਕਾਰ ਧਰਮ ਫੁੱਟ-ਪਾਊ ਸ਼ਕਤੀ ਬਣ ਗਿਆ ਅਤੇ ਰਾਸ਼ਟਰ ਦੀ ਰੂਹ ਰਸਮਾਂ ਰਿਵਾਜ਼ਾਂ ਦੇ ਅਤੇ ਸਿਧਾਂਤਾਂ ਦੇ ਭਾਰ ਹੇਠ ਦੱਬੀ ਹੋਈ ਰੋਣ ਲੱਗੀ ਅਤੇ ਦੇਸ਼

ਦੇ ਸਭਿਆਚਾਰਕ ਦਿਸਹੱਦੇ ਉਤੇ ਆਸ ਦੀ ਕੋਈ ਕਿਰਣ ਦਿਖਾਈ ਨਾ ਦਿੱਤੀ। ਯੂਰਪ ਦੇ ਮਿਸ਼ਨਰੀ ਭਾਰਤ ਵਿਚ ਦਾਖਲ ਹੋ ਕੇ ਆਪਣੀ ਸਭਿਅਤਾ ਫੈਲਾਉਣ ਦੀ ਆਗਿਆ ਹੇਠ ਫਲ ਫੁੱਲ ਰਹੇ ਸਨ। ਇਸੇ ਮੁਸ਼ਕਲ ਘੜੀ ਤੇ ਅੰਗ੍ਰੇਜ਼ਾਂ ਦੇ ਪ੍ਰਭਾਵ ਨੇ ਨਵੀਆਂ ਸ਼ਕਤੀਆਂ ਨੂੰ ਜਨਮ ਦਿੱਤਾ ਅਤੇ ਤਬਦੀਲੀ ਦਾ ਪਹੀਆ ਅੱਗੇ ਵੱਧਣ ਲੱਗਿਆ। ਪਰਸੀਵਲ ਸਪੀਅਰ ਦੇ ਸ਼ਬਦਾਂ ਵਿਚ — "ਉਸ ਵੇਲੇ ਭਾਰਤ ਨਵੀਨੀਕਰਣ ਦੇ ਭੇਤ ਲਈ ਆਪਣੇ ਆਪ ਵਿਚ ਜਾਗਿਆ...। ਇਹ ਆਪਣੇ ਆਪ ਵਿਚ ਸਦੀਆਂ ਦੇ ਪਸਾਰ, ਸ਼ਬਦ-ਜਾਲ ਦੀ ਆਦਤ ਅਤੇ ਰਸਮਾਂ ਨੂੰ ਖਤਮ ਕਰਕੇ, ਹਿੰਦੂ ਧਰਮ ਦੀ ਰੂਹਾਨੀ ਸੁੰਦਰਤਾ ਅਤੇ ਸ਼ਕਤੀ ਪ੍ਰਗਟਾਉਣ ਦਾ ਸਮਾਂ ਸੀ। ਅੰਮ੍ਰਿਤ ਦਾ ਖੂਹ ਮੌਜੂਦ ਸੀ ਪਰ ਉਹ ਘਾਹ-ਫੂਸ ਨਾਲ ਢੱਕਿਆ ਹੋਇਆ ਸੀ। ਇਹ ਚਾਨਣ ਮੁਨਾਰਾ ਗਲਤ ਪ੍ਰਭਾਵਾਂ ਹੇਠ ਦੱਬ ਗਿਆ ਸੀ।"

ਇਸ ਪ੍ਰਕਾਰ ਦੇਸ਼ ਸੁਧਾਰ ਲਈ ਤਿਆਰ ਸੀ। ਹਾਲਾਤ ਰਾਮ ਮੋਹਨ ਰਾਏ, ਕੇਸ਼ਬ ਚੰਦਰ ਸੈਨ ਅਤੇ ਮਹਾਦੇਵ ਗੋਵਿੰਦ ਰਾਨਾਡੇ ਵਰਗੇ ਨਵੇਂ ਨੇਤਾਵਾਂ ਦੇ ਉਭਰ ਕੇ ਸਾਮ੍ਹਣੇ ਆਉਣ ਲਈ ਬਿਲਕੁਲ ਤਿਆਰ ਸਨ। ਰਾਮ ਮੋਹਨ ਰਾਏ ਨਵੇਂ ਵਿਚਾਰਾਂ ਅਤੇ ਇੱਛਾਵਾਂ ਦੇ ਪਥ ਪਰਦਰਸ਼ਕ ਸਿੱਧ ਹੋਏ। ਪੁਰਾਣੇ ਹਾਲਾਤ ਨੂੰ ਖਤਮ ਕਰਨ ਲਈ ਛੇਤੀ ਹੀ ਨਵਾਂ ਯੁੱਗ ਸ਼ੁਰੂ ਹੋਣ ਵਾਲਾ ਸੀ। ਇਤਿਹਾਸ ਦੀ ਇਹ ਅਜੀਬ ਗੱਲ ਹੈ ਕਿ ਆਮ ਕਰਕੇ ਬਾਨੀ ਲੋਕ ਕਿਸੇ ਨਵੀਂ ਲਹਿਰ ਦੇ ਆਰੰਭ ਸਮੇਂ ਪੈਦਾ ਹੁੰਦੇ ਹਨ ਅਤੇ ਆਗਾਮੀ ਨੇਤਾਵਾਂ ਲਈ ਰਾਹ ਖੋਲ੍ਹ ਜਾਂਦੇ ਹਨ। ਇਹਨਾਂ ਤੋਂ ਮਗਰੋਂ ਆਉਣ ਵਾਲੇ ਦਇਆਨੰਦ ਜੀ ਜੀਵਨ ਪ੍ਰਯੰਤ ਹਿੰਦੂ-ਸਮਾਜ ਨੂੰ ਬਦਲਣ ਲਈ ਅਤੇ ਵੇਦਾਂ ਦੀ ਪੁਰਾਤਨ ਸ਼ਾਨ ਨੂੰ ਸੁਰਜੀਤ ਕਰਨ ਲਈ ਯਤਨ ਕਰਦੇ ਰਹੇ। ਭਾਰਤੀ ਸਮਾਜ ਵਿਚ ਆਰੀਆ ਸਮਾਜ ਇਕ ਸ਼ਕਤੀਸ਼ਾਲੀ ਲਹਿਰ ਬਣ ਗਿਆ ਅਤੇ ਇਸ ਨੇ ਭਾਰਤ ਦੀ ਸਮਾਜਿਕ ਅਤੇ ਰਾਜਨੈਤਕ ਜਾਗ੍ਰਿਤੀ ਵਿਚ ਹਿੱਸਾ ਪਾਇਆ। ਉਹ ਆਪਣੇ ਮਿਸ਼ਨ ਵਿਚ ਕਿਸ ਹੱਦ ਤੱਕ ਸਫਲ ਰਹੇ, ਇਹ ਅਸੀਂ ਅਗਲੇ ਸਫ਼ਿਆਂ ਵਿਚ ਦੇਖਣ ਦਾ ਯਤਨ ਕਰਦੇ ਹਾਂ।

# 2. ਝੂਲੇ ਤੋਂ ਉਤਸੁਕਤਾ ਤੱਕ

ਸਮਕਾਲੀ ਲੋਕਾਂ ਦੀ ਤੰਗਦਿਲੀ ਕਾਰਨ ਅਤੇ ਕੁਝ ਉਹਨਾਂ ਦੇ ਆਪਣੇ ਜੀਵਨ ਬਾਰੇ ਵੇਰਵੇ ਸਹਿਤ ਕੁਝ ਆਪ ਕਹਿਣ ਦੀ ਚੁੱਪ ਕਾਰਨ ਦਇਆਨੰਦ ਦੇ ਆਰੰਭਕ ਜੀਵਨ ਬਾਰੇ ਬਹੁਤਾ ਪਤਾ ਨਹੀਂ ਲਗਦਾ। ਉਹਨਾਂ ਦੇ ਜਨਮ-ਸਥਾਨ ਬਾਰੇ ਵੀ ਭੇਤ ਰਖਿਆ ਗਿਆ। ਜੇ ਦੇਵੇਂਦਰ ਨਾਥ ਮੁਖਰਜੀ ਨਿਸ਼ਕਾਮ ਖੋਜ ਨਾ ਕਰਦੇ ਤਾਂ ਉਹਨਾਂ ਦੇ ਜੀਵਨ ਬਾਰੇ ਬਹੁਤਾ ਮਸਾਲਾ ਖਤਮ ਹੋ ਜਾਂਦਾ। ਦਇਆਨੰਦ ਨੇ ਤਿੰਨ ਵੱਖੋ ਵੱਖਰੇ ਮੌਕਿਆਂ ਤੇ ਆਪਣੇ ਜੀਵਨ ਦੀਆਂ ਘਟਨਾਵਾਂ ਬਾਰੇ ਆਪ ਬਿਆਨ ਦਿਤੇ ਹਨ। ਪਰ ਉਹਨਾਂ ਦਾ ਬਿਆਨ ਉਹਨਾਂ ਦੇ ਜੀਵਨ ਤੇ ਕੰਮਾਂ ਦੀ ਸਧਾਰਨ ਰੂਪ ਰੇਖਾ ਤੋਂ ਬਿਨਾਂ ਕੁਝ ਨਹੀਂ ਦਸਦਾ ਅਤੇ ਇਹ ਉਹਨਾਂ ਦੇ ਆਰੰਭਕ ਜੀਵਨ ਬਾਰੇ ਚੁੱਪ ਰਹਿੰਦਾ ਹੈ।

ਆਪਣੇ ਆਰੰਭਕ ਜੀਵਨ ਸੰਬੰਧੀ ਉਹਨਾਂ ਦੇ ਭੇਤ ਰਖਣ ਦਾ ਕਾਰਨ ਪੇਸ਼ ਕਰਨ ਯੋਗ ਹੈ ਕਿਉਂਕਿ ਇਹ ਉਹਨਾਂ ਦੇ ਜੀਵਨ ਅਤੇ ਮਿਸ਼ਨ ਉਤੇ ਚਾਨਣਾ ਪਾਉਂਦਾ ਹੈ। ਉਹ ਕਹਿੰਦੇ ਹਨ, "ਗੁਜਰਾਤ ਵਿਚ ਔਲਾਦ ਨਾਲ ਲਗਾਅ ਦੂਜੇ ਇਲਾਕਿਆਂ ਨਾਲੋਂ ਵੱਧ ਹੈ। ਜੇ ਆਪਣੇ ਪਰਿਵਾਰ ਜਾਂ ਰਿਸ਼ਤੇਦਾਰਾਂ ਬਾਰੇ ਗੱਲ ਕਰਾਂ ਤਾਂ ਮੈਂ ਆਪਣੇ ਆਪ ਲਈ ਮੁਸੀਬਤ ਮੁੱਲ ਲਵਾਂਗਾ। ਲਾਡ ਪਿਆਰ ਦੇ ਬੰਧਨ ਜਿਨ੍ਹਾਂ ਤੋਂ ਪਿਛਾ ਛੁਡਾਇਆ ਹੈ, ਉਹਨਾਂ ਵਿਚ ਫੇਰ ਜਕੜਿਆ ਜਾਵਾਂਗਾ। ਇਸੇ ਕਰਕੇ, ਮੈਂ ਆਪਣੇ ਪਰਿਵਾਰ ਦੇ ਜੀਆਂ ਅਤੇ ਰਿਸ਼ਤੇਦਾਰਾਂ ਨਾਲ ਚਿੱਠੀ ਪੱਤਰ ਕਰਨ ਤੋਂ ਸੰਕੋਚ ਕਰਦਾ ਹਾਂ। ਜਿਸ ਦਿਨ ਤੋਂ ਘਰ ਤਿਆਗਿਆ ਹੈ ਉਸੇ ਦਿਨ ਤੋਂ ਆਪਣੇ ਪਰਿਵਾਰ ਬਾਰੇ ਕੋਈ ਗੱਲ ਕਰਨ ਤੋਂ ਸੰਕੋਚ ਕੀਤੀ ਹੈ। ਮੇਰੇ ਇਸ ਵੇਲੇ ਦੇ ਫਰਜ਼ ਮੈਨੂੰ ਭੇਤ ਰੱਖਣ ਲਈ ਮਜਬੂਰ ਕਰਦੇ ਹਨ। ਜੇ ਮੇਰੇ ਪਰਿਵਾਰ ਦੇ ਕਿਸੇ ਜੀਅ ਨੂੰ ਮੇਰੇ ਬਾਰੇ ਪਤਾ ਲੱਗ ਜਾਵੇ ਤਾਂ ਉਹ ਮੈਨੂੰ ਲੱਭ ਲੈਣਗੇ ਅਤੇ ਮੈਂ ਫੇਰ ਦੁਨੀਆਦਾਰ ਹੋ ਜਾਵਾਂਗਾ। ਫੇਰ ਮੇਰਾ ਫਰਜ਼ ਬਣ ਜਾਵੇਗਾ ਕਿ ਆਪਣੇ ਪਰਿਵਾਰ ਦੀ ਸੇਵਾ ਕਰਾਂ। ਜਿਸ ਨਿਸ਼ਾਨੇ ਦੀ ਪ੍ਰਾਪਤੀ ਲਈ ਮੈਂ ਜੀਵਨ ਕੁਰਬਾਨ ਕਰ ਸਕਦਾ ਹਾਂ ਅਤੇ ਜਿਹੜਾ ਮੇਰਾ ਮਿਸ਼ਨ ਹੈ, ਅਤੇ ਜਿਸ ਖਾਤਰ ਮੈਂ ਵਿਰੱਕਤ ਲਿਆ ਹੈ, ਉਹ ਪਿੱਛੇ ਰਹਿ ਜਾਵੇਗਾ ਅਤੇ ਦੇਸ਼ ਦੀ ਪੁਨਰ-ਜਾਗ੍ਰਿਤੀ ਅਤੇ ਧਰਮ-ਪ੍ਰਚਾਰ ਦਾ ਕੰਮ ਪਿੱਛੇ ਪੈ ਜਾਵੇਗਾ।" ਇਸ ਕਰਕੇ ਸਾਨੂੰ ਉਹਨਾਂ ਦੇ ਆਰੰਭਕ ਜੀਵਨ ਬਾਰੇ ਸੰਖੇਪ ਜਿਹੇ ਵੇਰਵਿਆਂ ਨਾਲ

ਸੰਤੁਸ਼ਟ ਹੋਣਾ ਪਵੇਗਾ। ਇਸ ਗੱਲ ਵੱਲ ਧਿਆਨ ਦਿੱਤਾ ਜਾ ਸਕਦਾ ਹੈ ਕਿ ਦਇਆ-ਨੰਦ ਜੀ ਠੀਕ ਮੌਕਾ ਮਿਲਣ ਤੇ ਆਪਣੇ ਜੀਵਨ ਦੇ ਵੇਰਵੇ ਦੱਸਣਾ ਚਾਹੁੰਦੇ ਸਨ ਪਰ ਉਹਨਾਂ ਦੀ ਬੇਵਕਤੀ ਮੌਤ ਕਾਰਨ ਉਹ ਇਹ ਕੰਮ ਨਾ ਕਰ ਸਕੇ।

ਦਇਆਨੰਦ ਟੰਕਾਰਾ ਤੱਲੁਕੇ ਦੇ ਪਿੰਡ ਜੀਵਪੁਰ ਵਿਖੇ ਫੱਗਣ ਬਦੀ ਦਸਮੀ ਦੇ ਦਿਨ 1881 ਵਿੱਕਰਮੀ ਸੰਮਤ ਨੂੰ ਪੈਦਾ ਹੋਏ। ਟੰਕਾਰਾ ਇਸ ਵੇਲੇ ਮੋਰਵੀ-ਟੰਕਾਰਾ ਛੋਟੀ ਲਾਈਨ ਉਤੇ ਗੁਜਰਾਤ ਰਾਜ ਦੇ ਰਾਜਕੋਟ ਵਿਚ ਪੱਛਮੀ ਰੇਲਵੇ ਦਾ ਇਕ ਸਟੇਸ਼ਨ ਹੈ। ਦੇਵੇਂਦਰ ਨਾਥ ਮੁਕਰਜੀ ਦਾ ਇਹ ਵਿਚਾਰ ਕਿ ਦਇਆਨੰਦ ਦਾ ਜਨਮ ਟੰਕਾਰਾ ਵਿਚ ਹੋਇਆ, ਜਿਹੜਾ ਕਿ ਸਾਰੇ ਖੋਜੀਆਂ ਅਤੇ ਆਰੀਆ ਸਮਾਜੀਆਂ ਨੇ ਮੰਨ ਲਿਆ ਸੀ। ਪਰ ਹਾਲ ਹੀ ਵਿਚ ਇਹ ਕਿਹਾ ਗਿਆ ਕਿ ਉਹ ਜੀਵਪੁਰ ਵਿਚ ਜੰਮੇ ਸਨ, ਵਧੇਰੇ ਮੰਨਣ ਯੋਗ ਜਾਪਦਾ ਹੈ। ਆਪ ਦੇ ਪਿਤਾ ਕਰਸ਼ਣਜੀ ਲਾਲਜੀ ਤਿਵਾੜੀ, ਜਿਨ੍ਹਾਂ ਨੂੰ ਅੰਬਾ ਸ਼ੰਕਰ ਕਿਹਾ ਜਾਂਦਾ ਸੀ ਆਦੀਚਿਆ ਬ੍ਰਾਹਮਣ ਸੀ ਅਤੇ ਚੰਗਾ ਅਮੀਰ ਅਤੇ ਇੱਜ਼ਤਦਾਰ ਆਦਮੀ ਸੀ। ਉਹ ਪੱਕਾ ਸ਼ੈਵ-ਪੰਥੀ ਸੀ ਅਤੇ ਆਪਣੇ ਪੁੱਤਰ ਨੂੰ ਆਪਣਾ ਪੈਰੋਕਾਰ ਬਣ ਕੇ ਉਸ ਦੇ ਪਦ-ਚਿੰਨ੍ਹਾਂ ਤੇ ਚਲਦਾ ਦੇਖਣਾ ਚਾਹੁੰਦਾ ਸੀ।

ਦਇਆਨੰਦ ਦੇ ਬਚਪਨ ਵਿਚ ਦੋ ਨਾਮ ਸਨ। ਇਕ ਸੀ ਦਇਆਲ ਜੀ (ਜਾਂ ਦਇਆ ਸ਼ੰਕਰ) ਅਤੇ ਦੂਜਾ ਮੂਲ ਸ਼ੰਕਰ। ਪਹਿਲਾ ਨਾਮ ਵਧੇਰੇ ਮਕਬੂਲ ਸੀ। ਇਹ ਉਹਨਾਂ ਦਾ ਹਰਮਨਪਿਆਰਾ ਨਾਮ ਸੀ। ਉਹਨਾਂ ਦੇ ਦੋ ਭੈਣਾਂ ਅਤੇ ਦੋ ਭਰਾ ਸਨ। ਦਇਆਲ ਜੀ ਤੇਜ਼ ਬੁੱਧੀ ਅਤੇ ਤਿੱਖੀ ਯਾਦਦਾਸ਼ਤ ਦੇ ਮਾਲਕ ਸਨ। ਉਸ ਦੀ ਕਲਪਨਾ ਅਤੇ ਆਲੋਚਨਾਤਮਕ ਵਿਸ਼ਲੇਸ਼ਣ ਦੀ ਸ਼ਕਤੀ ਬਹੁਤ ਜ਼ਿਆਦਾ ਸੀ। ਆਪ ਦੇ ਪਿਤਾ ਇਕ ਵਿਦਵਾਨ ਆਦਮੀ ਅਤੇ ਵੈਦਿਕ-ਸਾਹਿਤ ਦੇ ਗਿਆਨੀ ਸਨ ਅਤੇ ਚਾਹੁੰਦੇ ਸਨ ਕਿ ਉਹਨਾਂ ਦਾ ਪੁੱਤਰ ਸਰਬ-ਪੱਖੀ ਸਖਸ਼ੀਅਤ ਦਾ ਮਾਲਕ ਬਣੇ। ਇਸ ਨਿਸ਼ਾਨੇ ਨੂੰ ਮੁੱਖ ਰਖ ਕੇ ਦਇਆਲ ਜੀ ਦੀ ਵਿਦਿਆ ਲਈ ਘਰ ਵਿਚ ਯੋਗ ਪ੍ਰਬੰਧ ਕੀਤਾ ਗਿਆ। ਪਰਿਵਾਰ ਦੀ ਪ੍ਰਥਾ ਅਨੁਸਾਰ ਉਸ ਦੇ ਪਿਤਾ ਅਤੇ ਵੱਡੇ ਜੀਆਂ ਨੇ ਉਸ ਨੂੰ ਪੜ੍ਹਾਉਣਾ ਸ਼ੁਰੂ ਕਰ ਦਿਤਾ। ਜਦੋਂ ਉਹ ਪੰਜ ਵਰ੍ਹਿਆਂ ਦੇ ਹੋਏ ਤਾਂ ਉਹਨਾਂ ਨੂੰ ਸੰਸਕ੍ਰਿਤ ਦੇ ਬਹੁਤ ਸਾਰੇ ਬੰਦ ਅਤੇ ਸ਼ਲੋਕ ਜ਼ਬਾਨੀ ਯਾਦ ਹੋ ਚੁੱਕੇ ਸਨ। ਅੱਠ ਸਾਲ ਦੀ ਉਮਰ ਵਿਚ ਉਸਨੂੰ ਜਨੇਊ ਪਹਿਨਾ ਦਿਤਾ ਗਿਆ ਅਤੇ ਉਸ ਤੋਂ ਮਗਰੋਂ ਉਹਨਾਂ ਨੂੰ ਕੁਝ ਸਮਾਂ ਪ੍ਰਾਰਥਨਾ ਵਿਚ ਗੁਜ਼ਾਰਨਾ ਪੈਂਦਾ ਸੀ — ਜਿਸ ਨਾਲ ਉਹਨਾਂ ਦੇ ਅਧਿਅਨ ਦਾ ਸਮਾਂ ਘੱਟ ਗਿਆ। ਕਰਸ਼ਣਜੀ ਨੇ ਆਪਣੇ ਪੁੱਤਰ ਨੂੰ ਧਾਰਮਿਕ ਮਨੁੱਖ ਅਤੇ ਸ਼ਿਵਜੀ ਦੇ ਉਪਾਸ਼ਕ ਬਣਾਉਣਾ ਚਾਹਿਆ ਅਤੇ ਉਸ ਨੂੰ ਸਤਿਸੰਗਾਂ ਵਿਚ ਲਿਜਾਂਦੇ ਰਹੇ। ਦਇਆਲ ਜੀ ਨੂੰ ਕਈ ਪ੍ਰਕਾਰ ਦੇ ਧਾਰਮਕ ਵਰਤ ਰੱਖਣੇ ਪੈਂਦੇ ਅਤੇ ਧਾਰਮਿਕ ਰਸਮਾਂ ਤੇ ਅਮਲ ਕਰਨਾ ਪੈਂਦਾ ਸੀ। ਪਰ ਇਹ ਰੁਝੇਵੇਂ ਉਹਨਾਂ ਦੀ ਗਿਆਨ-ਪ੍ਰਾਪਤੀ ਦੀ ਇੱਛਾ ਨੂੰ ਠੰਢਿਆਂ ਨਾ ਕਰ ਸਕੇ ਅਤੇ ਉਹ ਸੰਸਕ੍ਰਿਤ ਕਲਾਸਕੀ ਸਾਹਿਤ ਦੇ ਬਾਕਾਇਦਾ ਪਰ ਥੋੜ੍ਹੇ ਅਧਿਅਨ ਤੋਂ ਜੋ ਕੁਝ ਸਿੱਖ ਸਕਦੇ ਸਨ ਸਿੱਖਦੇ ਗਏ। ਤੇਰਾਂ ਵਰ੍ਹਿਆਂ ਦੇ ਥੋੜ੍ਹੇ ਜਿਹੇ ਸਮੇਂ ਵਿਚ ਦਇਆਲ ਜੀ ਸੰਸਕ੍ਰਿਤ ਵਿਆਕਰਣ

ਸ਼ਬਦ ਰੂਪਾਵਲੀ ਦਾ ਅਧਿਅਨ ਕਰ ਚੁੱਕੇ ਸਨ ਅਤੇ ਸੁਕਲ ਆਯੁਰਵੇਦ ਦਾ ਬਹੁਤਾ ਹਿੱਸਾ ਅਤੇ ਹੋਰ ਵੇਦਾਂ ਨੂੰ ਜ਼ੁਬਾਨੀ ਯਾਦ ਕਰ ਚੁੱਕੇ ਸਨ। ਪਰ ਦਇਆਲ ਜੀ ਆਪਣੇ ਪਿਤਾ ਅਤੇ ਰੱਖਿਅਕ ਦੇ ਛੱਤਰਸਾਏ ਹੇਠ ਇੰਨਾ ਹੀ ਪੜ੍ਹ ਸਕੇ।

ਇਹ ਗੱਲ ਬਹੁਤ ਹੀ ਬਦਕਿਸਮਤੀ ਵਾਲੀ ਸੀ ਕਿ ਜਿੱਥੇ ਮੂਲ ਸ਼ੰਕਰ ਦਾ ਝੁਕਾਅ ਗਿਆਨ ਅਤੇ ਵਿਦਿਆ ਪ੍ਰਾਪਤੀ ਵੱਲ ਸੀ, ਉਥੇ ਉਹਨਾਂ ਦੇ ਪਿਤਾ ਆਪ ਨੂੰ ਇਕ ਸਾਧਾਰਣ ਦੁਨੀਆਦਾਰ ਅਤੇ ਪ੍ਰੰਪਰਾਵਾਦੀ ਵਿਅਕਤੀ ਬਣਾਉਣਾ ਚਾਹੁੰਦੇ ਸਨ। ਪਰ ਪਰਮਾਤਮਾ ਨੇ ਕੁਝ ਹੋਰ ਹੀ ਚਾਹਿਆ। ਉਹਨਾਂ ਦੀ ਪ੍ਰੰਪਰਾਵਾਦ ਅਤੇ ਰੂੜ੍ਹੀਵਾਦ ਨਾਲ ਪਹਿਲੀ ਹੀ ਮੁਲਾਕਾਤ ਨੇ ਆਪ ਦੇ ਵਿਸ਼ਵਾਸ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਅਤੇ ਉਸ ਨੂੰ ਅਮੁੱਕ ਖੋਜ ਦੇ ਰਾਹ ਪਾ ਦਿਤਾ। ਸ਼ਿਵਜੀ ਮਹਾਰਾਜ ਲਈ ਚੜ੍ਹੇ ਚੜ੍ਹਾਵੇ ਹੜਪ ਕਰਦੇ ਚੂਹੇ ਨੂੰ ਰੋਕ ਸਕਣ ਵਿਚ ਸ਼ਿਵਜੀ ਦੀ ਅਸਮਰੱਥਤਾ ਦੀ ਕਹਾਣੀ ਬਹੁਤ ਮਸ਼ਹੂਰ ਹੈ ਅਤੇ ਉਸ ਦਾ ਸੰਖੇਪ ਜਿਹਾ ਜ਼ਿਕਰ ਕਰਨ ਦੀ ਲੋੜ ਹੈ। ਮੂਲ ਸ਼ੰਕਰ ਦਾ ਮਨ ਬਹੁਤ ਸੁਚੇਤ ਸੀ ਅਤੇ ਦਿਲ ਬਹੁਤ ਦਿਆਲੂ ਸੀ ਜਿਹੜਾ ਹਰ ਚੀਜ਼ ਨੂੰ ਬੜੇ ਧਿਆਨ ਨਾਲ ਦੇਖਦਾ ਸੀ। ਇਹ ਗਿਆਨ, ਕਿ ਸ਼ਿਵਜੀ ਮਹਾਰਾਜ ਦੀ ਰੂਹ ਇਕ ਮੂਰਤੀ ਵਿਚ ਨਹੀਂ ਰਹਿ ਸਕਦੀ। ਜੀਵਨ ਅਤੇ ਇਸ ਦੀਆਂ ਸਮੱਸਿਆਵਾਂ ਪ੍ਰਤੀ ਤਰਕ-ਭਰਪੂਰ ਸੋਚਣੀ ਦਾ ਨਤੀਜਾ ਸੀ। ਉਹਨਾਂ ਨੇ ਪੁੱਛਿਆ ਕਿ ਜੇ ਸ਼ਿਵਜੀ ਮਹਾਰਾਜ ਵਿਚ ਕਹੀਆਂ ਜਾਣ ਵਾਲੀਆਂ ਸ਼ਕਤੀਆਂ ਹਨ, ਤਾਂ ਇਕ ਚੂਹਾ ਉਸ ਦੇ ਚੜ੍ਹਾਵੇ ਨੂੰ ਕਿਵੇਂ ਪਤਿਤ ਕਰ ਸਕਦਾ ਹੈ? ਇਸ ਕਰਕੇ ਸ਼ਿਵਜੀ ਦੇ ਸਰਬ-ਸ਼ਕਤੀਮਾਨ ਹੋਣ ਸੰਬੰਧੀ ਮੂਲ ਸ਼ੰਕਰ ਦਾ ਵਿਸ਼ਵਾਸ ਹਿੱਲ ਗਿਆ ਅਤੇ ਘਰ ਪਰਤ ਕੇ ਉਸ ਨੇ ਆਪਣਾ ਵਰਤ ਤਿਆਗ ਦਿਤਾ ਅਤੇ ਸੌਂ ਗਿਆ। ਇਸ ਛੋਟੀ ਜਿਹੀ ਕਹਾਣੀ ਨੇ ਉਸ ਦੇ ਵਿਚਾਰਾਂ ਵਿਚ ਭੂਚਾਲ ਲਿਆ ਦਿਤਾ। ਪਰ ਇਹ ਗੱਲ ਸਾਡੇ ਲਈ ਹੈਰਾਨਕੁਨ ਨਹੀਂ ਹੋਣੀ ਚਾਹੀਦੀ। ਮਹਾਪੁਰਸ਼ਾਂ ਦੇ ਜੀਵਨ ਵਿਚ ਸਾਧਾਰਨ ਚੀਜ਼ਾਂ ਉਹਨਾਂ ਦੇ ਜੀਵਨ ਦੇ ਤੌਰ ਤਰੀਕੇ ਬਦਲ ਦਿੰਦੀਆਂ ਹਨ ਪਰ ਉਹ ਹੋਰਨਾਂ ਲਈ ਇਹ ਕੁਝ ਨਹੀਂ ਕਰਦੀਆਂ। ਕਿਉਂਕਿ ਮੂਲ ਸ਼ੰਕਰ ਅੰਦਰ ਇਕ ਮਹਾਪੁਰਸ਼ ਦੀ ਸ਼ਕਤੀ ਸੀ, ਇਸ ਕਰਕੇ ਉਨ੍ਹਾਂ ਨੇ ਮੂਰਤੀ ਪੂਜਾ ਦੀ ਨਿਰਾਰਥਕਤਾ ਬਾਰੇ ਸਪੱਸ਼ਟ ਸੋਚਿਆ। ਇਸ ਗਿਆਨ ਦਾ ਪ੍ਰਭਾਵ ਥੋੜ੍ਹ-ਚਿਰਾ ਨਹੀਂ ਸੀ, ਇਸ ਨੇ ਉਸ ਦੇ ਜੀਵਨ ਅਤੇ ਵਿਚਾਰਾਂ ਨੂੰ ਇਸ ਹੱਦ ਤੱਕ ਢਾਲ ਦਿਤਾ ਕਿ ਮਗਰੋਂ ਜਾ ਕੇ ਮੂਰਤੀ-ਪੂਜਾ ਤੋਂ ਪਿੱਛਾ ਛੁਡਾਉਣਾ ਉਹਨਾਂ ਦੇ ਜੀਵਨ ਦਾ ਬਹੁਤ ਮਹੱਤਵਪੂਰਨ ਮਿਸ਼ਨ ਬਣ ਗਿਆ।

ਮੂਲ ਸ਼ੰਕਰ ਦੀ ਗਿਆਨ-ਪਿਆਸ ਅਣਬੁਝ ਸੀ। ਉਸ ਨੇ ਕਾਸ਼ੀ ਵਿਚ ਆਪਣੀ ਪੜ੍ਹਾਈ ਜਾਰੀ ਰੱਖਣੀ ਚਾਹੀ। ਪਰ ਆਪ ਦੀ ਮਾਂ ਨੇ ਇਹ ਗੱਲ਼ ਨਾ ਮੰਨੀ ਅਤੇ ਆਪ ਨੂੰ ਬਾਹਰ ਜਾਣ ਦਾ ਵਿਚਾਰ ਤਿਆਗਣਾ ਪਿਆ। ਕਿਉਂਕਿ ਦੂਜੇ ਪਾਸੇ ਉਸ ਦੇ ਮਾਤਾ-ਪਿਤਾ ਉਸ ਦੀ ਸ਼ਾਦੀ ਕਰਨ ਦਾ ਪ੍ਰਬੰਧ ਕਰਨ ਦੀ ਸੋਚ ਰਹੇ ਸਨ, ਪਰ ਉਹ ਇਸ ਤੋਂ ਬਚਣਾ ਚਾਹੁੰਦਾ ਸੀ। ਇਸ ਕਰਕੇ ਉਸ ਨੇ ਆਪਣੇ ਪਿਤਾ ਨੂੰ ਕਿਹਾ ਕਿ ਉਸ ਨੂੰ ਇਕ ਵਿਦਵਾਨ ਪੰਡਿਤ ਕੋਲ ਆਪਣੀ ਪੜ੍ਹਾਈ ਪੂਰੀ ਕਰਨ ਲਈ ਭੇਜ

ਦਿੱਤਾ ਜਾਵੇ । ਉਹ ਪੰਡਿਤ ਉਹਨਾਂ ਦੇ ਘਰੋਂ ਛੇ ਮੀਲ ਦੂਰ ਰਹਿੰਦਾ ਸੀ । ਬਦ-ਕਿਸਮਤੀ ਨਾਲ, ਕੁਝ ਕਾਰਨਾਂ ਕਰਕੇ ਮੂਲ ਸ਼ੰਕਰ ਨੂੰ ਆਪਣੇ ਗੁਰੂ ਦੇ ਆਸ਼ਰਮ ਵਿਚ ਕੁਝ ਦਿਨ ਠਹਿਰ ਕੇ ਘਰ ਪਰਤਣਾ ਪਿਆ । ਇਸ ਪ੍ਰਕਾਰ ਉਸ ਦੀ ਵਿਦਿਆ ਦਾ ਪਹਿਲਾ ਪੜਾਅ ਖਤਮ ਹੋ ਗਿਆ । ਤਾਂ ਵੀ ਉਸ ਦੀ ਕਿਸਮਤ ਵਿਚ ਵਡੇਰਾ ਅਤੇ ਚੰਗੇਰਾ ਕੰਮ ਕਰਨਾ ਲਿਖਿਆ ਹੋਇਆ ਸੀ, ਇਸ ਕਰਕੇ ਉਹ ਰਸਮੀਆ ਜੀਵਨ ਵਿਚ ਸਥਾਪਤ ਨਾ ਹੋ ਸਕਿਆ । ਉਹਨਾਂ ਨੇ ਆਪਣੀ ਉਤਸੁਕਤਾ ਨੂੰ ਤ੍ਰਿਪਤ ਕਰਨ ਲਈ ਨਿਰੁਕਤ, ਨਿਘੰਟੂ, ਪੂਰਵ ਮੀਮਾਂਸਾ ਆਦਿਕ ਦਾ ਆਪ ਅਧਿਅਨ ਕੀਤਾ ਅਤੇ ਵੈਦਿਕ ਦਰਸ਼ਨ ਅਤੇ ਵਿਆਕਰਣ ਦੀਆਂ ਵੱਖ ਵੱਖ ਸ਼ਾਖਾਂ ਬਾਰੇ ਪੂਰਾ ਗਿਆਨ ਪ੍ਰਾਪਤ ਕਰ ਲਿਆ ।

ਦੂਜੀ ਘਟਨਾ ਜਿਸ ਨੇ ਆਪ ਦੇ ਮਨ ਉੱਤੇ ਬਹੁਤ ਅਸਰ ਪਾਇਆ, ਉਹ ਸੀ ਉਹਨਾਂ ਦੀ ਛੋਟੀ ਭੈਣ ਦੀ ਮੌਤ, ਜੋ ਵਧੀਆ ਤੋਂ ਵਧੀਆ ਇਲਾਜ ਦੇ ਸਾਧਨਾਂ ਦੇ ਬਾਵਜੂਦ ਬਚਾਈ ਨਾ ਜਾ ਸਕੀ । ਉਸ ਵੇਲੇ ਮੂਲ ਸ਼ੰਕਰ ਦੀ ਉਮਰ 16 ਵਰ੍ਹਿਆਂ ਦੀ ਸੀ । ਉਹ ਆਪਣੀ ਭੈਣ ਦੀ ਭਿਆਨਕ ਮੌਤ ਤੇ ਏਨਾ ਹੈਰਾਨ ਹੋਇਆ ਕਿ ਉਹ ਹੰਝੂ ਬਹਾ ਕੇ ਆਪਣੇ ਮਨ ਦਾ ਭਾਰ ਵੀ ਹਲਕਾ ਨਾ ਕਰ ਸਕਿਆ । ਮਹਾਤਮਾ ਬੁੱਧ ਵਾਂਗ ਉਹ ਵੀ ਮੌਤ ਦੀ ਅਟੱਲਤਾ ਬਾਰੇ ਸੁਚੇਤ ਹੋ ਗਿਆ । ਮੌਤ ਜਿਸ ਅਚਾਨਕਤਾ ਨਾਲ ਆਉਂਦੀ ਹੈ ਉਸ ਨਾਲ ਇਹ ਦੁੱਗਣੀ ਮਰਮਭੇਦੀ ਅਤੇ ਦੁਖਾਂਤਮਈ ਜਾਪਦੀ ਹੈ ਅਤੇ ਜਦੋਂ ਇਸ ਦਾ ਸ਼ਿਕਾਰ ਜੁਆਨ ਹੋਵੇ ਤਾਂ ਇਹ ਹੋਰ ਵੀ ਦੁੱਖਦਾਈ ਹੋ ਜਾਂਦੀ ਹੈ । ਉਸ ਨੇ ਉਸ ਵੇਲੇ ਉਥੇ ਹੀ ਧਾਰ ਲਈ ਕਿ ਉਹ ਹਰ ਸੰਭਵ ਤਰੀਕੇ ਨਾਲ ਆਪਣੇ ਆਪ ਨੂੰ ਮੌਤ ਦੇ ਦੁੱਖ ਤੋਂ ਬਚਾਉਣ ਦਾ ਯਤਨ ਕਰੇਗਾ । ਜੀਵਨ ਅਤੇ ਮੌਤ ਦੀ ਅਟੱਲ ਸੱਚਾਈ ਨੇ ਉਸ ਦੇ ਮਨ ਵਿਚ ਭੈ ਪੈਦਾ ਕਰ ਦਿੱਤਾ । ਉਹ ਵਰਤ ਦੇ ਤਰੀਕੇ ਦੇ ਨਕਾਰੇਪਣ ਨੂੰ ਸਮਝ ਗਿਆ ਸੀ ਅਤੇ ਰੂਹਾਨੀ ਸ਼ਕਤੀ ਬਾਰੇ ਸੋਚਣ ਲੱਗ ਪਿਆ ਸੀ । ਪਰ ਉਸ ਨੇ ਆਪਣੇ ਮਨ ਦੀ ਗੱਲ ਦੀ ਸੂਹ ਕਿਸੇ ਤੱਕ ਪੁੱਜਣ ਦੇਣ ਤੋਂ ਗੁਰੇਜ਼ ਕੀਤਾ ।

ਤੀਜੀ ਕਹਾਣੀ ਜਿਸ ਨੇ ਉਸ ਨੂੰ ਅੰਤਰਮੁਖੀ ਬਣਾ ਦਿਤਾ ਅਤੇ ਉਸ ਦੇ ਜੀਵਨ ਦੇ ਤੌਰ ਤਰੀਕੇ ਹੀ ਬਦਲ ਦਿਤੇ, ਉਹ ਸੀ ਉਸ ਦੇ ਪਿਆਰੇ ਚਾਚੇ ਦੀ ਮੌਤ । ਉਸ ਵੇਲੇ ਮੂਲ ਸ਼ੰਕਰ ਦੀ ਉਮਰ ਉਨ੍ਹੀਂ ਵਰ੍ਹਿਆਂ ਦੀ ਸੀ । ਉਹਨਾਂ ਦੇ ਕਥਨ ਅਨੁਸਾਰ ਉਹਨਾਂ ਦੇ ਚਾਚਾ ਜੀ ਇਕ ਵਿਦਵਾਨ ਅਤੇ ਸਾਧੂ-ਸੁਭਾਅ ਮਨੁੱਖ ਸਨ । ਚਾਚਾ ਜੀ ਉਸ ਨੂੰ ਬਹੁਤ ਪਿਆਰ ਕਰਦੇ ਸਨ ਅਤੇ ਮੂਲ ਸ਼ੰਕਰ ਆਪ ਵੀ ਉਹਨਾਂ ਦੇ ਬਹੁਤ ਨੇੜੇ ਸਨ । ਆਪਣੀ ਮੌਤ ਤੋਂ ਪਹਿਲਾਂ ਉਸ ਦੇ ਚਾਚੇ ਨੇ ਉਸ ਨੂੰ ਆਪਣੇ ਕੋਲ ਬੁਲਾ ਕੇ ਦਇਆ ਨੰਦ ਦੇ ਚਿਹਰੇ ਤੇ ਅੱਖਾਂ ਗੱਡ ਦਿਤੀਆਂ ਤਾਂ ਹੰਝੂਆਂ ਦੀ ਨਦੀ ਵੱਗ ਤੁਰੀ । ਇਸ ਦੁੱਖਦਾਈ ਘਟਨਾ ਨੇ ਮੂਲ ਸ਼ੰਕਰ ਨੂੰ ਬੁਰੀ ਤਰ੍ਹਾਂ ਝੰਜੋੜ ਦਿੱਤਾ ਅਤੇ ਮੂਲ ਸ਼ੰਕਰ, ਜਿਹੜਾ ਭੈਣ ਦੀ ਮੌਤ ਦੇਖ ਕੇ ਪੱਥਰਾ ਗਿਆ ਸੀ, ਆਪਣੇ ਹੰਝੂ ਨਾ ਰੋਕ ਸਕਿਆ । ਉਹ ਧਾਹੀਂ ਰੋਇਆ । ਬਹੁਤਾ ਰੋਣ ਕਰਕੇ ਉਸ ਦੀਆਂ ਅੱਖਾਂ ਸੱਜ ਗਈਆਂ । ਇਸ ਮੌਤ ਨੇ ਉਸ ਨੂੰ ਸੁੰਨ ਹੀ ਕਰ ਦਿੱਤਾ ਅਤੇ ਉਸ ਨੂੰ ਵਸਤਾਂ ਦੇ

ਆਰਜ਼ੀਪਨ ਸੰਬੰਧੀ ਸੋਚਣ ਲਈ ਮਜ਼ਬੂਰ ਹੋਣਾ ਪਿਆ। ਇਹ ਵਿਚਾਰ ਕਿ ਇਸ ਸੰਸਾਰ ਦੀ ਹਰ ਚੀਜ਼ ਅਸਥਾਈ ਤੇ ਨਾਸ਼ਵਾਨ ਹੈ ਅਤੇ ਕਿ ਇਸ ਸੰਸਾਰ ਵਿਚ ਕੋਈ ਵੀ ਵਸਤੂ ਸਦੀਵੀ ਅਤੇ ਕੀਮਤੀ ਕਹਿਣ ਯੋਗ ਨਹੀਂ ਹੈ, ਜਿਸ ਲਈ ਹੁਣ ਕੋਈ ਜੀ ਸਕਦਾ ਹੈ, ਅਟੱਲ ਸੱਚਾਈ ਵਿਚ ਬਦਲ ਗਿਆ। ਜਿਉਂ ਜਿਉਂ ਦਿਨ ਲੰਘਦੇ ਗਏ, ਇਹ ਅਨੁਭੂਤੀ ਮੂਲ ਸ਼ੰਕਰ ਦਾ ਵਿਸ਼ਵਾਸ ਬਣਦੀ ਗਈ। ਧਰਮ ਦੇ ਬਾਹਰੀ ਰੂਪ ਬਾਰੇ ਆਪ ਦੇ ਸੰਦੇਹ ਅਤੇ ਪਹਿਲਾਂ ਵਾਲਾ ਇਹ ਅਨੁਭਵ ਕਿ ਇਹ ਸੰਸਾਰ ਦੁੱਖਾਂ ਅਤੇ ਮੁਸੀਬਤਾਂ ਦਾ ਘਰ ਹੈ, ਆਪ ਦੇ ਦੂਰ ਦੂਰ ਦੇ ਭਰਮਣ ਲਈ ਜ਼ਿੰਮੇਵਾਰ ਸਨ ਅਤੇ ਮਗਰੋਂ ਗਿਆਨ ਅਤੇ ਸੱਚਾਈ ਦੀ ਅਣਥੱਕ ਭਾਲ ਲਈ ਵੀ। ਬਦਕਿਸਮਤੀ ਨਾਲ ਸਾਰੇ ਪਿਆਰ ਕਰਦੇ ਮਾਪਿਆਂ ਵਾਂਗ ਆਪ ਦੇ ਮਾਪੇ ਵੀ ਆਪਣੇ ਪੁੱਤਰ ਦਾ ਮਨ ਨਾ ਪੜ੍ਹ ਸਕੇ, ਨਾ ਹੀ ਉਹ ਮਾਨਸਿਕ ਖਿੱਚੋਤਾਣ ਅਤੇ ਦਰਦ ਦੀ ਡੂੰਘਾਈ ਨੂੰ, ਜਿਹੜੀ ਉਸ ਦੀ ਆਤਮਾ ਨੂੰ ਕੋਹ ਰਹੀ ਸੀ, ਮਾਪ ਨਾ ਸਕੇ। ਉਹਨਾਂ ਨੇ ਪੁੱਤਰ ਦੇ ਸਖਤ ਵਿਰੋਧ ਤੇ ਸਿਰਫ਼ ਉਸ ਦਾ ਵਿਆਹ ਹੀ ਪਛੜਾਇਆ ਅਤੇ ਸੋਚਿਆ ਕਿ ਕੁਝ ਸਮੇਂ ਮਗਰੋਂ ਉਹ ਆਪੇ ਮੰਨ ਜਾਵੇਗਾ। ਫਲਸਰੂਪ, ਜਦੋਂ ਮੂਲ ਸ਼ੰਕਰ ਆਪਣੇ ਜੀਵਨ ਦੇ ਆਗਾਮੀ ਰਵਈਏ ਬਾਰੇ ਆਪਣੇ ਅੰਦਰ ਜੱਦੋ ਜਹਿਦ ਕਰ ਰਿਹਾ ਸੀ, ਉਦੋਂ ਉਸ ਦੇ ਮਾਪੇ ਉਸ ਦੇ ਵਿਆਹ ਦੀਆਂ ਤਿਆਰੀਆਂ ਵਿਚ ਲੱਗੇ ਹੋਏ ਸਨ। ਜਦੋਂ ਮੂਲ ਸ਼ੰਕਰ ਨੇ ਉਨ੍ਹਾਂ ਨੂੰ ਇਕ ਦਿਨ ਇਹ ਦੱਸਿਆ ਕਿ ਉਸ ਨੂੰ ਵਿਆਹ ਦੇ ਵਿਚਾਰ ਤੋਂ ਵੀ ਨਫ਼ਰਤ ਹੈ, ਤਾਂ ਉਹ ਚੌਕਸ ਹੋ ਗਏ ਅਤੇ ਛੇਤੀ ਹੀ ਉਹਦਾ ਵਿਆਹ ਕਰਨ ਦਾ ਫ਼ੈਸਲਾ ਕਰ ਲਿਆ। ਉਸ ਵੇਲੇ ਮੂਲ ਸ਼ੰਕਰ ਵੀਹਾਂ ਵਰ੍ਹਿਆਂ ਦਾ ਸੀ। ਹੁਣ ਉਹ ਹੋਰ ਖਤਰੇ ਦਾ ਸਾਮ੍ਹਣਾ ਕਰਨ ਲਈ ਤਿਆਰ ਨਹੀਂ ਸਨ ਅਤੇ ਉਸ ਦੀ ਸ਼ਾਦੀ ਹੋਰ ਪਿੱਛੇ ਪਾਉਣ ਬਾਰੇ ਬੇਨਤੀ ਨਹੀਂ ਸੁਣਨੀ ਚਾਹੁੰਦੇ ਸਨ। ਹੁਣ ਉਸ ਦੇ ਸਾਮ੍ਹਣੇ ਇਕ ਹੀ ਰਾਹ ਖੁਲ੍ਹਾ ਸੀ ਕਿ ਉਹ ਘਰੋਂ ਭੱਜ ਜਾਵੇ ਅਤੇ ਬਾਹਰ ਜਾ ਕੇ ਰਾਹ ਲੱਭੇ। ਜੁਆਨ ਮੂਲ ਸ਼ੰਕਰ ਨੇ ਸਭ ਤੋਂ ਵੱਡਾ ਇਹ ਫ਼ੈਸਲਾ ਲੈ ਲਿਆ ਅਤੇ 1846 ਦੀ ਗਰਮੀਆਂ ਦੀ ਰੁੱਤ ਵਿਚ ਇਕ ਸ਼ਾਮ ਵੇਲੇ ਘਰੋਂ ਖਿਸਕ ਗਿਆ।

ਕਿਉਂਕਿ ਮੌਤ ਦਾ ਵਿਚਾਰ ਮੂਲ ਸ਼ੰਕਰ ਨੂੰ ਕੋਹ ਰਿਹਾ ਸੀ ਅਤੇ ਜਨਮ ਮਰਨ ਤੋਂ ਛੁਟਕਾਰਾ ਪਾਉਣਾ ਉਸ ਦਾ ਲਕਸ਼ ਸੀ, ਇਸ ਕਰਕੇ ਉਸ ਨੇ ਉਨ੍ਹਾਂ ਯੋਗੀਆਂ ਲਈ ਜ਼ੋਰਦਾਰ ਭਾਲ ਸ਼ੁਰੂ ਕਰ ਦਿਤੀ ਜਿਹੜੇ ਉਸ ਨੂੰ ਮੁਕਤੀ ਦਾ ਮਾਰਗ ਦਰਸਾ ਸਕਦੇ ਹੋਣ। ਪ੍ਰਾਚੀਨ ਕਾਲ ਵਿਚ ਮਹਾਤਮਾ ਬੁੱਧ ਨੇ ਵੀ ਸੰਸਾਰ ਤਿਆਗ ਮਗਰੋਂ ਯੋਗ ਦਾ ਰਾਹ ਅਪਣਾਇਆ ਸੀ; ਮੂਲ ਸ਼ੰਕਰ ਅਚੇਤ ਹੀ ਉਸੇ ਰਾਹ ਤੇ ਚਲ ਰਿਹਾ ਸੀ। ਸ਼ੁਰੂ ਵਿਚ ਉਹ ਸ਼ੈਲਾ ਪੁੱਜਣਾ ਚਾਹੁੰਦਾ ਸੀ ਜਿੱਥੇ ਲਾਲਾ ਭਗਤ ਰਹਿੰਦਾ ਸੀ ਜਿਹੜਾ ਕਿ ਭਗਤੀ ਅਤੇ ਪ੍ਰਕਿਰਤੀ ਵਿਗਿਆਨ ਦਾ ਮਾਹਿਰ ਸੀ। ਰਾਹ ਵਿਚ ਉਸ ਨੂੰ ਬ੍ਰਾਹਮਣ ਸਾਧੂ ਮਿਲ ਗਏ। ਉਹਨਾਂ ਵਿਚੋਂ ਇਕ ਨੇ ਉਸ ਕੋਲ ਜੋ ਕੁਝ ਵੀ ਸੀ, ਤਿਆਗ ਕੇ ਹੀ ਆਪਣੇ ਨਿਸ਼ਾਨੇ ਤੇ ਪੁੱਜਣ ਦਾ ਭਰੋਸਾ ਦਿਵਾਇਆ। ਉਸ ਨੇ ਉਸ ਨੂੰ ਸਲਾਹ ਦਿਤੀ ਕਿ ਜਿਹੜੇ ਕੀਮਤੀ ਗਹਿਣੇ ਉਸ ਨੇ ਪਹਿਨੇ ਹੋਏ ਸਨ, ਉਹ ਉਤਾਰ ਕੇ ਤਿਆਗ ਦੇਵੇ। ਮੂਲ ਸ਼ੰਕਰ ਨੇ ਬਿਨਾਂ ਕਿਸੇ ਝਿਜਕ ਦੇ ਸਾਰੇ ਗਹਿਣੇ

ਲਾਹ ਕੇ ਉਸ ਨੂੰ ਫੜਾ ਦਿਤੇ ਕਿਉਂਕਿ ਉਹ ਆਪ ਵੀ ਇਹ ਮੰਨ ਚੁਕਿਆ ਸੀ ਕਿ ਜਦੋਂ ਤੱਕ ਉਹ ਕੀਮਤੀ ਵਸਤਾਂ ਦਾ ਲਗਾਅ ਨਹੀਂ ਛੱਡਦਾ, ਉਸ ਨੂੰ ਕੋਈ ਪ੍ਰਾਪਤੀ ਨਹੀਂ ਹੋ ਸਕਦੀ। ਕਿਉਂਕਿ ਹੁਣ ਮੂਲ ਸ਼ੰਕਰ ਕਬਜ਼ੇ ਦੀ ਭਾਵਨਾ ਤੋਂ ਵਿਰੱਕਤ ਹੋ ਚੁਕਿਆ ਸੀ, ਇਸ ਕਰਕੇ ਉਸ ਨੇ ਅਧਿਆਤਮਕ ਖੇਤਾਂ ਉਤੇ ਕੰਮ ਕਰਨ ਦੀ ਸੋਚੀ। ਸ਼ੈਲਾ ਪੁੱਜ ਕੇ, ਜਿਹੜਾ ਕਿ ਪੱਛਮੀ ਰੇਲਵੇ ਦੀ ਛੋਟੀ ਪੱਟੜੀ ਤੇ ਜੋਰਾਵਰ-ਸ਼ੈਲਾ ਰੇਲਵੇ ਸਟੇਸ਼ਨ ਹੈ, ਉਹ ਲਾਲਾ ਭਗਤ ਕੋਲ ਠਹਿਰਿਆ ਤੇ ਯੋਗ ਕਰਨਾ ਸ਼ੁਰੂ ਕਰ ਦਿਤਾ। ਉਥੇ ਉਹ ਇਕ ਬ੍ਰਹਮਚਾਰੀ ਨੂੰ ਮਿਲਿਆ ਜਿਸ ਦੀ ਰਾਏ ਤੇ ਉਸ ਨੇ ਸਾਰੀ ਉਮਰ ਬ੍ਰਹਮਚਾਰੀ ਰਹਿਣ ਦਾ ਫ਼ੈਸਲਾ ਕਰ ਲਿਆ ਅਤੇ ਆਪਣਾ ਨਾਮ ਸ਼ੁੱਧ ਚੇਤੰਨ ਰੱਖ ਲਿਆ।

ਸ਼ੈਲਾ ਵਿਖੇ ਮੂਲ ਸ਼ੰਕਰ ਰਾਤੀਂ ਯੋਗ ਕਰਦਾ ਹੁੰਦਾ ਸੀ। ਇਕ ਰਾਤ ਜਦੋਂ ਉਹ ਯੋਗ ਕਰ ਰਿਹਾ ਸੀ ਤਾਂ ਉਹ ਇਕ ਪੰਛੀ — ਸ਼ਾਇਦ ਉੱਲੂ — ਦੀ ਆਵਾਜ਼ ਸੁਣ ਕੇ ਡਰ ਗਿਆ। ਇਹ ਆਵਾਜ਼ ਗੂੰਜਣ ਵਾਲੀ ਸੀ ਅਤੇ ਇਸੇ ਕਰਕੇ ਉਸ ਨੂੰ ਯੋਗ ਕਰਦੇ ਰਹਿਣ ਲਈ ਹਰ ਰਾਤ ਮੱਠ ਦੇ ਅੰਦਰ ਜਾਣਾ ਪੈਂਦਾ ਸੀ। ਇਸ ਉੱਲੂ ਤੋਂ ਬਚਣ ਲਈ, ਉਹ ਅਹਿਮਦਾਬਾਦ ਤੋਂ 84 ਕਿਲੋਮੀਟਰ ਦੱਖਣ-ਪੱਛਮ ਵਲ ਕੋਠ ਗੰਗਦ ਚਲੇ ਗਏ ਜਿੱਥੇ ਬਹੁਤ ਸਾਰੇ ਵੈਰਾਗੀ ਇਕੱਠੇ ਹੋਏ ਹੋਏ ਸਨ। ਉਥੇ ਉਹ ਇਕ ਸੁੰਦਰ ਇਸਤਰੀ (ਦਇਆਨੰਦ ਅਨੁਸਾਰ ਇਕ ਰਾਣੀ) ਨੂੰ ਸਾਧਾਂ ਨਾਲ ਵੇਖ ਕੇ ਹੈਰਾਨ ਹੋ ਗਿਆ। ਉਸ ਔਰਤ ਨੇ ਉਸ ਨਾਲ ਮਜ਼ਾਕ ਕਰਨੇ ਸ਼ੁਰੂ ਕਰ ਦਿਤੇ। ਸ਼ੁੱਧ ਚੇਤੰਨ ਉਸ ਤੋਂ ਬਚਣਾ ਚਾਹੁੰਦਾ ਸੀ। ਕਿਉਂਕਿ ਉਸ ਨੇ ਰੇਸ਼ਮੀ ਕਿਨਾਰੀ ਵਾਲੀ ਧੋਤੀ ਪਾਈ ਹੋਈ ਸੀ ਇਸ ਕਰਕੇ ਸਾਧੂਆਂ ਨੇ ਸ਼ੁੱਧ ਚੇਤੰਨ ਦਾ ਮਜ਼ਾਕ ਉਡਾਉਣਾ ਸ਼ੁਰੂ ਕਰ ਦਿਤਾ। ਇਸ ਕਰਕੇ ਉਸ ਨੇ (ਦਇਆਨੰਦ) ਆਪਣੇ ਕੀਮਤੀ ਵਸਤਰ ਉਤਾਰ ਦਿਤੇ ਤੇ ਸਾਦਾ ਖਾਦੀ ਕੱਪੜੇ ਪਹਿਨ ਲਏ ਜਿਹੜੇ ਉਸ ਨੇ ਇਕ ਦੁਕਾਨ ਤੋਂ ਖਰੀਦੇ। ਹੁਣ ਉਹਦੇ ਕੋਲ ਸਿਰਫ਼ ਤਿੰਨ ਰੁਪਏ ਬਾਕੀ ਸਨ।

ਪਰ ਸ਼ੁੱਧ ਚੇਤੰਨ ਉਥੇ ਆਪਣਾ ਲਕਸ਼ ਪ੍ਰਾਪਤ ਨਾ ਕਰ ਸਕਣ ਕਰਕੇ ਬੜਾ ਨਿਰਾਸ਼ ਹੋਇਆ ਅਤੇ ਉਥੋਂ ਸਿੱਧਪੁਰ ਨੂੰ ਜਾਣ ਦਾ ਫ਼ੈਸਲਾ ਕਰ ਲਿਆ ਜਿਹੜਾ ਕਿ ਦਿੱਲੀ-ਅਹਿਮਦਾਬਾਦ ਰੇਲਵੇ ਲਾਈਨ ਉਤੇ ਅਹਿਮਦਾਬਾਦ ਤੋਂ ਉੱਤਰ ਵੱਲ 103 ਕਿਲੋਮੀਟਰ ਦੂਰ ਹੈ। ਉਥੇ ਕੱਤੇ ਦੇ ਮਹੀਨੇ ਵੈਰਾਗੀਆਂ ਅਤੇ ਸਾਧਾਂ ਦਾ ਇਕ ਇਕੱਠ ਹੁੰਦਾ ਸੀ। ਉਸ ਨੇ ਸੋਚਿਆ ਕਿ ਉਹਨਾਂ ਦੀ ਸਹਾਇਤਾ ਨਾਲ ਉਸ ਨੂੰ ਕੁਝ ਫਾਇਦਾ ਜ਼ਰੂਰ ਹੋਵੇਗਾ। ਸ਼ੁੱਧ ਚੇਤੰਨ ਨੇ, ਮੁਕਤੀ ਪ੍ਰਾਪਤੀ ਲਈ ਘਰ ਤਿਆਗਿਆ ਸੀ, ਇਸ ਕਰਕੇ ਉਹ ਉਸ ਕਾਮਿਲ ਪੁਰਸ਼ ਦੀ ਖੋਜ ਵਿਚ ਥਾਂ ਥਾਂ ਫਿਰਦਾ ਰਿਹਾ ਜਿਹੜਾ ਉਸ ਨੂੰ ਸਹੀ ਰਸਤਾ ਦਰਸਾ ਦਿੰਦਾ। ਬਦਕਿਸਮਤੀ ਨਾਲ ਸਿੱਧਪੁਰ ਨੂੰ ਜਾਂਦਿਆਂ ਨੂੰ ਇਕ ਸਾਧੂ ਮਿਲ ਗਿਆ ਜਿਹੜਾ ਉਸ ਦੇ ਪਿੰਡ ਨੇੜੇ ਰਹਿੰਦਾ ਹੁੰਦਾ ਸੀ ਅਤੇ ਉਸ ਨੂੰ ਜਾਣਦਾ ਸੀ। ਇਸ ਸਾਧੂ ਨੇ ਮੂਲ ਸ਼ੰਕਰ, ਜਿਸ ਦਾ ਨਵਾਂ ਨਾਂ ਸ਼ੁੱਧ ਚੇਤੰਨ ਸੀ, ਨੂੰ ਇਕ ਸੰਨਿਆਸੀ ਦੇ ਭੇਸ ਵਿਚ ਵੇਖ ਕੇ ਹੈਰਾਨੀ ਪ੍ਰਗਟ ਕੀਤੀ ਅਤੇ ਘਰ-ਤਿਆਗ ਉਤੇ ਝਿੜਕਿਆ। ਫੇਰ ਉਹ ਉਸ ਕੋਲੋਂ ਚਲਾ ਗਿਆ। ਮੂਲ ਸ਼ੰਕਰ

ਤੁਰਤ ਸਿੱਧਪੁਰ ਨੂੰ ਰਵਾਨਾ ਹੋ ਗਿਆ ਜਿਥੇ ਜਾ ਕੇ ਇਕੱਠੇ ਹੋਏ ਸਾਧੂਆਂ ਨੂੰ ਮਿਲਿਆ ।

ਸਿੱਧਪੁਰ ਵਿਖੇ ਬਹੁਤ ਭਾਰੀ ਇਕੱਠ ਸੀ । ਹਜ਼ਾਰਾਂ ਦੀ ਗਿਣਤੀ ਵਿਚ ਰੰਗ ਬਿਰੰਗੇ ਕੱਪੜੇ ਪਹਿਨੇ ਹੋਏ ਲੋਕ ਬੜੇ ਖੁਸ਼ ਦਿਸ ਰਹੇ ਸਨ ਅਤੇ ਤਰ੍ਹਾਂ ਤਰ੍ਹਾਂ ਦੀਆਂ ਵਸਤਾਂ ਖਰੀਦ ਰਹੇ ਸਨ ਅਤੇ ਆਪਣੇ ਮਿੱਤਰਾਂ ਤੇ ਜਾਣੂਆਂ ਨੂੰ ਮਿਲ ਰਹੇ ਸਨ । ਵੈਰਾਗੀਆਂ ਅਤੇ ਸਾਧਾਂ ਨੇ ਆਪਣੇ ਕੈਂਪ ਲਗਾ ਕੇ ਆਪਣੇ ਚੇਲਿਆਂ ਅਤੇ ਭਗਤਾਂ ਨੂੰ ਉਪਦੇਸ਼ ਦੇਣੇ ਸ਼ੁਰੂ ਕਰ ਦਿਤੇ ਸਨ । ਪਰ ਇਕੋ ਇਕ ਰੂਹ ਜਿਹੜੀ ਤੜਪ ਰਹੀ ਸੀ ਅਤੇ ਜਿਸ ਦੀ ਨਿਰੰਤਰ ਖੋਜ ਉਸ ਨੂੰ ਇਕ ਸਾਧੂ ਤੋਂ ਦੂਜੇ ਕੋਲ ਭਟਕਾ ਰਹੀ ਸੀ, ਉਹ ਸ਼ੁੱਧ ਚੇਤੰਨ ਦੀ । ਉਹ ਉਸ ਚੀਜ਼ ਦੀ ਭਾਲ ਵਿਚ ਸੀ ਜਿਹੜੀ ਕਿਸੇ ਕੋਲ ਨਹੀਂ ਸੀ । ਉਥੇ ਉਸ ਦੀ ਉਤਸੁਕਤਾ ਦੀ ਤਸੱਲੀ ਕਰਵਾਉਣ ਲਈ ਇਕ ਸਾਧੂ ਨਹੀਂ ਸੀ । ਜੁਆਨ ਸ਼ੁੱਧ ਚੇਤੰਨ ਅਸਲੀ ਗੁਰੂ ਦੀ ਭਾਲ ਵਿਚ ਸੀ । ਉਹ ਇਕ ਨਦੀ ਵਾਂਗ ਸੀ ਜਿਹੜੀ ਕਿਸੇ ਸਮੁੰਦਰ ਦੇ ਸੰਗਮ ਦੀ ਭਾਲ ਵਿਚ ਹੋਵੇ; ਕਿਸੇ ਵਿਅਕਤੀ ਦੀ ਭਾਲ ਵਿਚ ਸੀ, ਜਿਹੜਾ ਉਸ ਨੂੰ ਆਤਮ-ਗਿਆਨ ਅਤੇ ਚਾਨਣ ਪ੍ਰਾਪਤ ਕਰਨ ਵਿਚ ਪਥ-ਪ੍ਰਦਰਸ਼ਨ ਕਰ ਸਕਦਾ ਹੋਵੇ । ਪਰ ਇਹਨਾਂ ਵੈਰਾਗੀਆਂ ਵਿਚੋਂ ਕੋਈ ਵੀ ਉਸ ਦੀ ਆਸ ਤੇ ਪੂਰਾ ਨਹੀਂ ਸੀ ਉੱਤਰਦਾ ।

ਤਾਂ ਵੀ ਸਿੱਧਪੁਰ ਵਿਚ ਉਸ ਨੂੰ ਇਕ ਹੈਰਾਨੀ ਹੋਈ ਸੀ, ਇਕ ਸਾਫ਼ ਸਵੇਰ ਨੂੰ ਉਸ ਦੇ ਪਿਤਾ ਜੀ ਜਿਨ੍ਹਾਂ ਨੂੰ ਬਹੁਤ ਪਿਆਰ ਕਰਦਾ ਸੀ, ਸਿਪਾਹੀਆਂ ਨਾਲ ਨੀਲ ਕੰਠ ਮੰਦਰ ਵਿਚ ਉਸ ਦੇ ਸਾਮ੍ਹਣੇ ਆ ਖੜ੍ਹੇ ਹੋਏ । ਸ਼ੁੱਧ ਚੇਤੰਨ ਆਪਣੇ ਪਿਤਾ ਨਾਲ ਇਸ ਅਚਾਨਕ ਮੇਲ ਕਾਰਨ ਏਨੇ ਚੌਂਕੇ ਕਿ ਉਹ ਪੂਰੀ ਤਰ੍ਹਾਂ ਘਬਰਾ ਗਏ ਅਤੇ ਉਸ ਨੂੰ ਠੰਡਾ ਕਰਨ ਲਈ ਆਪਣੇ ਭੋਲੇਪਣ ਬਾਰੇ ਦੱਸਣ ਲੱਗ ਪਏ । ਉਸ ਨੇ ਆਪਣੇ ਪਿਤਾ ਨੂੰ ਕਿਹਾ ਕਿ ਉਹ ਇਕ ਛਲੀਏ ਆਦਮੀ ਦੇ ਛਲ ਵਿਚ ਆ ਕੇ ਘਰੋਂ ਬਾਹਰ ਨਿਕਲ ਗਏ ਸਨ ਅਤੇ ਹੁਣ ਘਰ ਪਰਤਣ ਬਾਰੇ ਸੋਚ ਰਹੇ ਸਨ, ਸੋ ਉਹਨਾਂ ਦੀ ਖੁਸ਼ਕਿਸਮਤੀ ਕਿ ਪਿਤਾ ਜੀ ਆ ਹੀ ਗਏ । ਉਹ ਉਹਨਾਂ ਨਾਲ ਚੱਲਣ ਲਈ ਤੁਰਤ ਤਿਆਰ ਹੋ ਗਏ ।

ਪਰ ਉਸ ਦੇ ਪਿਤਾ ਨੂੰ ਇੰਨੇ ਆਰਾਮ ਨਾਲ ਠੰਡਿਆਂ ਨਹੀਂ ਸੀ ਕੀਤਾ ਜਾ ਸਕਦਾ । ਅਤੇ ਉਸ ਨੇ ਗੁੱਸੇ ਵਿਚ ਆਪਣੇ ਪੁੱਤਰ ਦੇ ਭਗਵੇਂ ਕੱਪੜੇ ਪਾੜ ਸੁੱਟੇ ਅਤੇ ਉਸ ਦੀ ਤੁੰਬੀ ਖੋਹ ਕੇ ਪਰੇ ਸੁੱਟ ਦਿਤੀ । ਕਰਸ਼ਣ ਜੀ ਨੇ ਸਿਪਾਹੀਆਂ ਨੂੰ ਕਿਹਾ ਕਿ ਮੂਲ ਸ਼ੰਕਰ ਉਤੇ ਸਖਤ ਨਿਗਾਹ ਰੱਖਣ ਅਤੇ ਜਿੰਨੀ ਦੇਰ ਉਹ ਉਹਨਾਂ ਕੋਲ ਰਿਹਾ, ਉਸ ਨੂੰ ਇਕ ਪਲ ਵੀ ਇਕੱਲਾ ਨਾ ਛੱਡਿਆ । ਕਰਸ਼ਣ ਜੀ ਦੀ ਸਖਤੀ ਅਤੇ ਪੁੱਤਰ ਪ੍ਰਤੀ ਬੇਇੱਜ਼ਤੀ ਵਾਲੇ ਬੇਮੌਕੇ ਵਿਹਾਰ ਨੇ ਸ਼ੁੱਧ ਚੇਤੰਨ ਨੂੰ ਸਖਤ ਕਰ ਦਿਤਾ ਅਤੇ ਉਸ ਨੂੰ ਵਾਪਸ ਨਾ ਜਾਣ ਬਾਰੇ ਪੱਕਿਆਂ ਕਰ ਦਿਤਾ । ਕਿਸੇ ਸਾਧਾਰਣ ਜੁਆਨ ਲਈ ਵਿਆਹ-ਬੰਧਨ ਬਹੁਤ ਖਿੱਚ ਹੋ ਸਕਦਾ ਹੈ ਪਰ ਸ਼ੁੱਧ ਚੇਤੰਨ ਲਈ ਇਹ ਇਕ ਜਾਲ ਹੀ ਜਾਪਿਆ । ਇਸ ਕਰਕੇ ਜਿੱਥੇ ਉਹਦੇ ਪਿਤਾ ਜੀ ਉਸ ਨੂੰ ਵਾਪਸ ਘਰ ਲੈ ਜਾਣ ਦਾ ਫੈਸਲਾ ਕਰ ਚੁੱਕੇ ਸਨ ਉਥੇ ਪੁੱਤਰ ਉਸ ਦੇ ਉਲਟ ਸਫ਼ਰ ਕਰਨ ਦਾ

ਇਰਾਦਾ ਬਣਾ ਚੁੱਕਾ ਸੀ । ਜਿਸ ਵੇਲੇ ਉਹ ਫੜਿਆ ਗਿਆ ਸੀ, ਉਸੇ ਵੇਲੇ ਤੋਂ ਉਹ ਭੱਜ ਜਾਣ ਦੇ ਮੌਕੇ ਦੀ ਭਾਲ ਵਿਚ ਸੀ । ਖੁਸ਼ਕਿਸਮਤੀ ਨਾਲ ਇਹ ਸੁਨਹਿਰੀ ਸਮਾਂ ਉਸ ਦੇ ਹੱਥ ਛੇਤੀ ਹੀ ਆ ਗਿਆ ।

ਉਸੇ ਦਿਨ ਤੜਕੇ ਤਿੰਨ ਵਜੇ ਦੇ ਕਰੀਬ ਜਦੋਂ ਉਸ ਦੇ ਰਖਵਾਲੇ ਸੁੱਤੇ ਹੋਏ ਸਨ, ਜੁਆਨ ਸ਼ੁੱਧ ਚੇਤੰਨ ਉੱਠ ਕੇ ਹਨ੍ਹੇਰੇ ਵਿਚ ਨਿਕਲ ਗਿਆ । ਇਕ ਬੋੜ੍ਹ ਦੇ ਦਰੱਖਤ ਉਤੇ ਚੜ੍ਹ ਕੇ ਛੁੱਪ ਗਿਆ । ਇਸ ਦੀ ਦਾੜ੍ਹੀ ਇਕ ਮੰਦਰ ਦੇ ਸਾਰੇ ਪਾਸੀਂ ਲਟਕ ਰਹੀ ਸੀ । ਉਸ ਨੇ ਸਾਰੀ ਰਾਤ ਮੰਦਰ ਦੇ ਉਸ ਗੁੰਬਦ ਤੇ ਬੈਠਿਆਂ ਗੁਜ਼ਾਰ ਦਿਤੀ ਜਿਹੜਾ ਬੋੜ੍ਹ ਦੇ ਦਰੱਖਤ ਵਿਚ ਛੁਪਿਆ ਹੋਇਆ ਸੀ । ਦਿਨ ਚੜ੍ਹਨ ਤੇ ਉਸ ਨੇ ਪੱਤਿਆਂ ਦੀਆਂ ਝੀਥਾਂ ਵਿੱਚੀਂ ਦੇਖਿਆ ਕਿ ਸਿਪਾਹੀ ਉਸ ਦੀ ਭਾਲ ਬਹੁਤ ਬੁਰੀ ਤਰ੍ਹਾਂ ਕਰ ਰਹੇ ਸਨ ਅਤੇ ਉਹ ਮੰਦਰ ਵਿਚ ਵੀ ਵੜੇ । ਮੰਦਰ ਨੂੰ ਅੰਦਰੋਂ ਬਾਹਰੋਂ ਦੇਖਣ ਮਗਰੋਂ ਉਹ ਉਥੋਂ ਚਲੇ ਗਏ । ਜੁਆਨ ਸ਼ੁੱਧ ਚੇਤੰਨ ਸਿਪਾਹੀਆਂ ਨੂੰ ਦੇਖ ਕੇ ਇੰਨਾ ਡਰ ਗਿਆ ਕਿ ਉਹ ਸਾਰਾ ਦਿਨ ਉਸ ਗੁੰਬਦ ਤੇ ਹੀ ਬੈਠਾ ਰਿਹਾ ਜਿਹੜਾ ਇਕ ਵਿਸ਼ਾਲ ਦਰੱਖਤ ਦੀਆਂ ਟਾਹਣਾਂ ਵਿਚ ਲੁਕਿਆ ਹੋਇਆ ਸੀ ।

ਮੂੰਹ ਹਨ੍ਹੇਰਾ ਹੋਣ ਤੇ ਉਹ ਬੇ-ਆਰਾਮ ਥਾਂ ਉਤੋਂ ਉਤਰ ਆਇਆ ਅਤੇ ਉਲਟੀ ਦਿਸ਼ਾ ਵਲ ਤੁਰ ਪਿਆ । ਉਸ ਨੇ ਸ਼ਾਹ ਰਾਹ ਤੇ ਜਾਣ ਅਤੇ ਰਾਹ ਵਿਚ ਕਿਸੇ ਦੇ ਪੁੱਛ ਗਿੱਛ ਕੀਤੇ ਜਾਣ ਤੋਂ ਪ੍ਰਹੇਜ ਕੀਤਾ । ਉਸ ਦਾ ਰਾਹ ਉਸ ਨੂੰ ਵਾਪਸ ਅਹਿਮਦਾਬਾਦ ਲੈ ਆਇਆ ਜਿਥੇ ਉਹ ਨਹੀਂ ਸੀ ਜਾਣਾ ਚਾਹੁੰਦਾ । ਸੋ ਉਹ ਤੁਰਤ ਬੜੌਦਾ ਲਈ ਰਵਾਨਾ ਹੋ ਪਿਆ ।

ਸ਼ੁੱਧ ਚੇਤੰਨ ਦੇ ਅੰਤਮ ਤਿਆਗ ਦੇ ਵਰਣਨ ਤੋਂ, ਜਿਹੜਾ ਉਹਨਾਂ ਆਪ ਕੀਤਾ ਹੈ, ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਉਹ ਕੋਈ ਸਾਧਾਰਣ ਵਿਅਕਤੀ ਨਹੀਂ ਸੀ । ਇਸ ਸੰਸਾਰ ਵਿਚ ਬਹੁਤ ਘੱਟ ਲੋਕੀਂ ਅਸਲੀ ਗਿਆਨ ਦੀ ਪ੍ਰਾਪਤੀ ਲਈ ਇੰਨਾ ਕਸ਼ਟ ਝੱਲਦੇ ਹਨ । ਆਪਣੇ ਮਿਸ਼ਨ ਪ੍ਰਤੀ ਪੱਕੇ ਇਰਾਦੇ ਨਾਲ ਅਤੇ ਉਸ ਦੀ ਸਾਰੀਆਂ ਮੁਸੀਬਤਾਂ ਝੱਲਣ ਦੀ ਹਿੰਮਤ, ਜਿਸ ਨਾਲ ਉਸ ਨੇ ਆਪਣੇ ਪਿਤਾ ਵਲੋਂ ਉਸ ਨੂੰ ਬੰਧਨਾਂ ਵਿਚ ਬੰਨ੍ਹਣ ਦੇ ਸਾਰੇ ਯਤਨਾਂ ਤੇ ਪਾਣੀ ਫੇਰਿਆ, ਮਹਾਨ ਸਨ । ਕਾਮ ਦੇਵ ਜਿਸ ਬਾਰੇ ਕਹਿੰਦੇ ਹਨ ਕਿ ਉਹ ਕਿਸੇ ਨੂੰ ਵੀ ਆਪਣੇ ਕਾਮ-ਜਾਲ ਵਿਚੋਂ ਨਿਕਲਣ ਨਹੀਂ ਦਿੰਦਾ, ਉਹ ਵੀ ਇਸ ਅਜਿੱਤ ਸੰਨਿਆਸੀ ਅੱਗੇ ਝੁਕ ਗਿਆ । ਬ੍ਰਹਮਚਰਤਾ ਦਾ ਇਕੋ ਇਕ ਗੁਣ, ਜਿਸ ਦੀ ਪ੍ਰਾਪਤੀ ਬਹੁਤ ਮੁਸ਼ਕਲ ਹੁੰਦੀ ਹੈ, ਦਇਆਨੰਦ ਦੇ ਮਿਸ਼ਨ ਅਤੇ ਗੁਣਾਂ ਨੂੰ, ਉਸ ਦੇ ਸਮਕਾਲੀਨ ਭਾਰਤ-ਉਸਰੱਈਆਂ ਨਾਲੋਂ ਵਿਲੱਖਣਤਾ ਪ੍ਰਦਾਨ ਕਰਦਾ ਹੈ ।

# 3. ਅਕਲਮੰਦੀ ਦੀ ਖੋਜ ਵਿਚ

ਸ਼ੁੱਧ ਚੇਤੰਨ ਨੇ ਬੜੋਦਾ ਪੁੱਜ ਕੇ ਸੁਖ ਦਾ ਸਾਹ ਲਿਆ ਕਿਉਂਕਿ ਉਥੇ ਉਹਦਾ ਪਿੱਛਾ ਕਰਨ ਵਾਲਾ ਕੋਈ ਨਹੀਂ ਸੀ। ਬੜੋਦਾ ਵਿਚ ਉਸ ਨੇ ਬਹੁਤ ਸਾਰੇ ਸੰਨਿਆਸੀਆਂ ਨਾਲ ਜੀਵ ਅਤੇ ਬ੍ਰਹਮ ਵਰਗੇ ਵਿਸ਼ਿਆਂ ਉਤੇ ਵਿਚਾਰ ਵਟਾਂਦਰੇ ਕੀਤੇ ਅਤੇ ਅੰਤ ਵਿਚ ਉਹਨਾਂ ਦੀ ਏਕਤਾ ਨੂੰ ਪ੍ਰਵਾਨ ਕਰ ਲਿਆ। ਬੜੋਦਾ ਤੋਂ ਕੁਝ ਦੂਰ ਉਹ ਸੱਚਿਦਾਨੰਦ ਪਰਮਹੰਸ ਨੂੰ ਮਿਲੇ ਜਿਨ੍ਹਾਂ ਨੇ ਆਪ ਨੂੰ ਪੱਛਮੀ ਰੇਲਵੇ ਦੀਦਭੋਈ-ਚੰਦੋੜ ਛੋਟੀ ਰੇਲਵੇ ਲਾਈਨ ਤੇ ਚੰਦੋੜ ਦਾ ਭਰਮਣ ਕਰਨ ਦੀ ਸਲਾਹ ਦਿੱਤੀ ਜਿੱਥੇ ਬਹੁਤ ਸਾਰੇ ਵੈਰਾਗੀ ਅਤੇ ਸਾਧੂ ਤੀਰਥ ਕਰਨ ਜਾਂਦੇ ਸਨ। ਸ਼ੁੱਧ ਚੇਤੰਨ ਨੇ ਵੇਦਾਂਤ ਪਰਮਾਨੰਦ ਪਰਮਹੰਸ ਹੋਰਾਂ ਤੋਂ ਪੜ੍ਹਿਆ। ਉਹ ਉਸ ਥਾਂ ਦੀ ਇਕਾਂਤ ਅਤੇ ਸ਼ਾਂਤੀ ਨੂੰ ਦੇਖ ਕੇ ਇੰਨੇ ਮੁਗਧ ਹੋ ਗਏ ਕਿ ਉਹ ਇਕ ਵਰ੍ਹੇ ਤੋਂ ਵੱਧ ਉਥੇ ਹੀ ਠਹਿਰੇ। ਉਥੇ ਉਹ ਬਹੁਤ ਸਾਰੇ ਸੰਨਿਆਸੀਆਂ ਨੂੰ ਮਿਲੇ ਜਿਹੜੇ ਪ੍ਰਾਚੀਨ ਧਰਮ ਗ੍ਰੰਥਾਂ ਦੇ ਗਿਆਨੀ ਸਨ। ਇਹ ਉਹੀ ਸ਼ੁੱਭ ਸਥਾਨ ਹੈ ਜਿੱਥੇ ਉਸ ਨੇ ਸੰਨਿਆਸੀ ਬਸਤਰ ਧਾਰਨ ਕੀਤੇ। ਇਸ ਕਰਕੇ, ਉਹ ਚੰਗੀ ਤਰ੍ਹਾਂ ਜਾਣਦਾ ਸੀ, ਸੰਨਿਆਸ ਧਾਰਨ ਕਰਨ ਮਗਰੋਂ ਉਸ ਨੂੰ ਆਪਣਾ ਖਾਣਾ ਆਪ ਨਹੀਂ ਤਿਆਰ ਕਰਨਾ ਪਵੇਗਾ ਜਿਸ ਤੇ ਉਸ ਦਾ ਖੋਜ ਅਤੇ ਪੜ੍ਹਨ ਦਾ ਬਹੁਤ ਸਮਾਂ ਨਸ਼ਟ ਹੁੰਦਾ ਸੀ। ਉਸ ਨੇ ਇਕ ਨਾਮ ਹੋਰ ਬਦਲਣ ਦਾ ਫੈਸਲਾ ਕੀਤਾ, ਜਿਸ ਨਾਲ ਉਸ ਦੇ ਪਤਾ ਚਲਣ ਦੀਆਂ ਸੰਭਾਵਨਾਵਾਂ ਖਤਮ ਹੋ ਗਈਆਂ। ਸ਼ੁੱਧ ਚੇਤੰਨ ਅਸਲ ਵਿਚ ਸੰਨਿਆਸੀ ਬਣਨ ਲਈ ਕਾਹਲਾ ਸੀ ਪਰ ਜਿਹੜੇ ਸਾਧੂ ਉਥੇ ਇਕੱਠੇ ਹੋਏ, ਉਹਨਾਂ ਨੇ ਉਸ ਦੇ ਇਸ ਵਿਚਾਰ ਨੂੰ ਪ੍ਰਵਾਨਗੀ ਨਾ ਦਿੱਤੀ। ਉਹਨਾਂ ਦੇ ਵਿਚਾਰ ਅਨੁਸਾਰ ਸ਼ੁੱਧ ਚੇਤੰਨ ਹਾਲੇ ਬੱਚਾ ਅਤੇ ਕੱਚਾ ਸੀ ਅਤੇ ਇਸ ਕਰਕੇ, ਉਹ ਇਸ ਨੂੰ ਸੰਨਿਆਸ ਦੇਣ ਤੋਂ ਗੁਰੇਜ਼ ਕਰ ਰਹੇ ਸਨ। ਪਰ ਉਹ ਆਪਣਾ ਇਰਾਦਾ ਬਣਾ ਚੁੱਕਿਆ ਸੀ ਇਸ ਕਰਕੇ ਉਸ ਨੂੰ ਚੁਣੇ ਹੋਏ ਰਾਹ ਤੋਂ ਮੋੜ ਸਕਣਾ ਆਸਾਨ ਨਹੀਂ ਸੀ। ਸੁਆਮੀ ਚਿਦਾਨੰਦ ਵਲੋਂ ਉਸ ਨੂੰ ਸੰਨਿਆਸ ਦੇਣ ਤੋਂ ਇਨਕਾਰ ਕੀਤੇ ਜਾਣ ਤੇ ਉਹ ਇਕ ਸੰਨਿਆਸੀ ਪੂਰਨਾਨੰਦ ਸਰਸਵਤੀ ਕੋਲ ਗਿਆ ਜਿਸ ਨੇ, ਆਪਣੇ ਇਕ ਸਾਥੀ ਵਲੋਂ ਇਸ ਵਾਸਤੇ ਵਕਾਲਤ ਕੀਤੇ ਜਾਣ ਮਗਰੋਂ, ਬੜੀ ਝਿਜਕ ਮਗਰੋਂ, ਆਪ ਨੂੰ ਸੰਨਿਆਸ ਦੇ ਦਿੱਤਾ ਅਤੇ ਆਪ ਦਾ ਨਾਮ ਦਇਆਨੰਦ ਸਰਸਵਤੀ ਰੱਖ ਦਿੱਤਾ।

ਚੰਦੌੜ ਤੋਂ ਦਇਆਨੰਦ ਜੀ ਵਿਆਸ ਆਸ਼ਰਮ ਨੂੰ ਤੁਰ ਪਏ ਜਿੱਥੇ ਜਾ ਕੇ ਆਪ ਨੇ ਸੁਆਮੀ ਯੋਗਾਨੰਦ ਤੋਂ ਯੋਗ ਦਾ ਪਹਿਲਾ ਪਾਠ ਪੜ੍ਹਿਆ। ਉਸ ਤੋਂ ਮਗਰੋਂ ਸਿਨੌਰ ਚਲੇ ਗਏ ਜਿਹੜਾ ਕਿ ਪੱਛਮੀ ਰੇਲਵੇ ਦੀ ਚੰਦੌੜ-ਮਲਸਾਰ ਛੋਟੀ ਲਾਈਨ ਤੇ ਚੰਦੌੜ ਤੋਂ 83 ਕਿਲੋਮੀਟਰ ਦੂਰ ਹੈ। ਉਥੇ ਜਾ ਕੇ ਆਪ ਨੇ ਵਿਆਕਰਣ ਪੜ੍ਹੀ। ਉਹ ਫੇਰ ਚੰਦੌੜ ਪਰਤ ਆਏ ਅਤੇ ਆਪਣੇ ਦੋ ਸਾਥੀ ਯੋਗੀਆਂ ਨਾਲ ਮਿਲ ਕੇ ਯੋਗ ਵਿਚ ਰੁੱਝ ਗਏ।

ਕੁਝ ਸਮੇਂ ਮਗਰੋਂ ਉਹ ਦੋ ਯੋਗੀ ਉਥੋਂ ਚਲੇ ਗਏ ਅਤੇ ਦਇਆਨੰਦ ਨੂੰ ਅਹਿਮਦਾਬਾਦ ਦੇ ਦੁਗਧੇਸ਼ਵਰ ਮੰਦਰ ਵਿਚ ਮਿਲਣ ਲਈ ਕਹਿ ਗਏ। ਦਇਆਨੰਦ ਉਹਨਾਂ ਨੂੰ ਨਿਸ਼ਚਿਤ ਥਾਂ ਤੇ ਮਿਲਿਆ ਅਤੇ ਉਹਨਾਂ ਤੋਂ ਯੋਗ ਦੇ ਅਮਲੀ ਪੱਖ ਬਾਰੇ ਸਿਖਿਆ। ਅਹਿਮਦਾਬਾਦ ਵਿਚ ਉਸ ਨੂੰ ਅਬੂ ਤੇ ਰਹਿੰਦੇ ਚੰਗੇਰੇ ਯੋਗੀਆਂ ਬਾਰੇ ਵੀ ਪਤਾ ਲੱਗਿਆ। ਇਸ ਕਰਕੇ ਉਹ ਅਬੂ ਨੂੰ ਤੁਰ ਗਿਆ। ਉਥੇ ਜਾ ਕੇ ਉਸ ਨੇ ਯੋਗ ਬਾਰੇ ਹੋਰ ਵਧੇਰੇ ਸਿੱਖਿਆ ਲਈ। ਪਰ ਉਸ ਦੀ ਯੋਗ ਉਤੇ ਪੂਰਨਤਾ ਬਾਰੇ ਨਾ ਬੁਝੀ। ਫੇਰ ਉਸ ਨੇ ਪੂਰਨ ਯੋਗੀਆਂ ਦੀ ਭਾਲ ਵਿਚ ਉੱਤਰ ਖੰਡ ਨੂੰ ਜਾਣ ਦਾ ਫ਼ੈਸਲਾ ਸੀ।

ਪੱਛਮੀ ਭਾਰਤ ਵਿਚ ਅੱਠ ਵਰ੍ਹੇ ਬਿਤਾਉਣ ਅਤੇ ਸਿੱਧਾਂ ਅਤੇ ਯੋਗੀਆਂ ਤੋਂ ਵੱਧ ਤੋਂ ਵੱਧ ਗਿਆਨ ਪ੍ਰਾਪਤ ਕਰਨ ਮਗਰੋਂ ਉਹ 1854 ਵਿਚ ਹਰਿਦੁਆਰ ਪਹੁੰਚੇ। ਇਥੇ ਪੁੱਜ ਕੇ ਦਇਆਨੰਦ ਭਾਰੀ ਗਿਣਤੀ ਵਿਚ ਲੋਕ ਅਤੇ ਸਾਧੂ, ਸੰਨਿਆਸੀ ਦੇਖੇ ਅਤੇ ਬਹੁਤ ਸਾਰੇ ਮਹਾਤਮਾਂ ਨਾਲ ਗੱਲਬਾਤ ਕੀਤੀ। ਉਹ ਹਰਿਦੁਆਰ ਤੋਂ ਰਿਸ਼ੀਕੇਸ਼ ਰਾਹੀਂ ਤੇਹੜੀ ਲਈ ਚਲ ਪਏ ਜਿਥੇ ਆਪ ਨੇ ਤੰਤਰਾਂ ਦੀਆਂ ਪੁਸਤਕਾਂ ਪੜ੍ਹੀਆਂ ਜਿਨ੍ਹਾਂ ਦੇ ਨੰਗੇਜ਼ ਨੇ ਤੰਤਰ-ਸਾਹਿੱਤ ਲਈ ਉਹਨਾਂ ਦੇ ਮਨ ਵਿਚ ਨਫ਼ਰਤ ਪੈਦਾ ਕਰ ਦਿੱਤੀ। ਤੇਹੜੀ ਵਿਖੇ ਉਸ ਨੂੰ ਰਾਜ ਪੰਡਿਤ ਨੇ ਖਾਣੇ ਦੀ ਦਾਅਵਤ ਦਿੱਤੀ। ਉਥੇ ਪੁੱਜ ਕੇ ਜਦੋਂ ਉਸ ਨੇ ਦੇਖਿਆ ਕਿ ਉਸ ਨੂੰ ਮਾਸਾਹਾਰੀ ਭੋਜਨ ਮਿਲੇਗਾ ਉਹ ਬਿਨਾਂ ਕੁਝ ਖਾਧਿਆਂ ਵਾਪਸ ਮੁੜ ਆਏ। ਰਾਜ ਪੰਡਿਤ ਦੇ ਜ਼ਿੱਦ ਕਰਨ ਤੇ ਉਸ ਨੇ ਉਹਨਾਂ ਕੋਲੋਂ ਥੋੜ੍ਹਾ ਜਿਹਾ ਫਲ ਲੈ ਲਿਆ ਸੀ। ਤੇਹੜੀ ਤੋਂ ਅੱਗੇ ਉਹ ਕੇਦਾਰਘਾਟ ਪੁੱਜੇ। ਉਥੇ ਉਹਨਾਂ ਨੇ ਗੰਗਾਗਿਰੀ ਨਾਮ ਦੇ ਇਕ ਸੰਨਿਆਸੀ ਨਾਲ ਅਧਿਆਤਮਿਕ ਵਿਚਾਰ ਵਟਾਂਦਰਾ ਕੀਤਾ ਅਤੇ ਯੋਗ ਸਾਧਨਾਂ ਤੇ ਵਿਚਾਰ ਕੀਤੀ।

ਦਇਆਨੰਦ ਬਾਰਸ਼ਾਂ ਦੇ ਦਿਨੀਂ ਕੇਦਾਰਘਾਟ ਹੀ ਰਿਹਾ ਅਤੇ ਉਸ ਤੋਂ ਪਿਛੋਂ ਉਹ ਬਰਾਸਤਾ ਰੁਦਰ ਪਰਿਆਗ, ਸ਼ਿਵਪੁਰੀ ਲਈ ਰਵਾਨਾ ਹੋ ਪਏ। ਉਥੇ ਉਹ ਸਾਰਾ ਸਿਆਲ ਰਹੇ। ਕੇਦਾਰਘਾਟ ਪਰਤਣ ਤੋਂ ਪਹਿਲਾਂ ਆਪ ਨੇ ਸ਼ਿਵਪੁਰੀ ਰਹਿੰਦਿਆਂ ਗੁਪਤ-ਕਾਸ਼ੀ, ਗੌਰੀ ਕੁੰਡ ਅਤੇ ਭੀਮ ਗੁਫਾ ਦੇ ਦਰਸ਼ਨ ਕੀਤੇ ਅਤੇ ਹਿਮਾਲੀਆ ਦੇ ਨਜ਼ਾਰੇ ਮਾਣੇ। ਹਿਮਾਲੀਆਂ ਪਰਬਤਾਂ ਦੇ ਦੌਰੇ ਪਿਛੇ ਅਸਲੀ ਯੋਗੀ ਅਤੇ ਸੰਤਾਂ ਦੀ ਭਾਲ ਦੀ ਤੀਬਰ ਇੱਛਾ ਛੁਪੀ ਹੋਈ ਸੀ। ਉਸ ਨੇ ਉਹਨਾਂ ਯੋਗੀਆਂ ਦੀਆਂ ਪ੍ਰਾ-ਕ੍ਰਿਤਕ ਸ਼ਕਤੀਆਂ ਬਾਰੇ ਬਹੁਤ ਕੁਝ ਸੁਣ ਰਖਿਆ ਸੀ, ਜਿਹੜੇ ਪਹਾੜਾਂ ਦੀਆਂ ਅਪਹੁੰਚ ਥਾਵਾਂ, ਕੰਦਰਾਂ ਵਿਚ ਬੈਠੇ ਭਜਨ ਪਾਠ ਅਤੇ ਦਰਿਆਵਾਂ ਕਿਨਾਰੇ ਗੁਫ਼ਾਵਾਂ

ਵਿਚ ਬੰਦਗੀ ਕਰ ਰਹੇ ਸਨ। ਉਸਨੇ, ਉਹਨਾਂ ਮਹਾਂਪੁਰਸ਼ਾਂ ਦੇ ਦਰਸ਼ਨਾਂ ਜਾਂ ਉਹਨਾਂ ਨਾਲ ਗੱਲਬਾਤ ਕਰਨ ਲਈ ਅਤੇ ਉਹਨਾਂ ਦੇ ਨਾਲ ਕੁਝ ਸਮਾਂ ਬਿਤਾਉਣ ਲਈ, ਸਾਰੇ ਖ਼ਤਰੇ ਅਤੇ ਮੁਸ਼ਕਿਲਾਂ ਆਪਣੇ ਸਿਰ ਲੈ ਲਈਆਂ। ਉਹ ਉਹਨਾਂ ਥਾਵਾਂ ਤੇ ਗਿਆ ਜਿਥੇ ਜੰਗਲੀ ਜਾਨਵਰ ਘੁੰਮਦੇ ਸਨ ਅਤੇ ਪਹਾੜੀ ਚੋਟੀਆਂ ਚੜ੍ਹਿਆ ਉੱਤਰਿਆ ਪਰ ਆਪਣੀ ਭੁੱਖ, ਤ੍ਰੇਹ ਦੀ ਪ੍ਰਵਾਹ ਨਾ ਕੀਤੀ। ਉਸ ਨੂੰ, ਦੂਰੀਆਂ ਜਾਂ ਭੈੜੇ ਤੋਂ ਭੈੜੇ ਮੌਸਮ ਦੀ ਪ੍ਰਵਾਹ ਕੀਤੇ ਬਿਨਾਂ ਕੰਡਿਆਲੀਆਂ ਝਾੜੀਆਂ ਅਤੇ ਤਿੱਖੀਆਂ ਚੋਟੀਆਂ ਵਿਚੀਂ ਆਪਣਾ ਰਾਹ ਬਣਾਉਣਾ ਪਿਆ। ਕਦੇ ਕਦੇ ਉਹਨੂੰ ਇੰਨੀ ਥਕਾਵਟ ਹੋਈ ਅਤੇ ਭੁੱਖ ਲੱਗਦੀ ਕਿ ਚਲਣਾ ਮੁਸ਼ਕਿਲ ਹੋ ਜਾਂਦਾ। ਉਸ ਦੇ ਤੁੱਛ ਕੱਪੜੇ ਕੰਡਿਆਂ ਨਾਲ ਫੱਟ ਗਏ ਅਤੇ ਸ਼ਰੀਰ ਵਿਚੋਂ ਲਹੂ ਵਗਣ ਲੱਗਿਆ। ਪਰ ਦਇਆਨੰਦ ਨੇ ਇਹ ਸਾਰਾ ਕੁਝ ਹੱਸਦਿਆਂ ਝਲਿਆ ਅਤੇ ਅਸਲੀ ਯੋਗੀਆਂ ਅਤੇ ਸੰਤਾਂ ਦੀ ਭਾਲ ਜਾਰੀ ਰੱਖੀ। ਉਹ ਆਪਣੀ ਮੁਹਿੰਮ ਲਈ ਜਵਾਨੀ ਅਤੇ ਪੂਰੇ ਹੌਂਸਲੇ ਵਿਚ ਸਨ : ਉਸ ਨੇ ਇਕ ਇਕ ਕਰਕੇ ਹਿਮਾਲੀਆਂ ਤੇ ਸਾਰੇ ਤੀਰਥ ਸਥਾਨ ਦੇਖੇ ਜਿਨ੍ਹਾਂ ਵਿਚੋਂ ਮੁੱਖ ਸਨ : ਤੁੰਗਨਾਥ, ਓਖੀ ਮਠ, ਜੋਸ਼ੀ ਮਠ, ਅਲਖਨੰਦਾ ਅਤੇ ਬਦਰੀਨਾਥ। ਹਿਮਾਲੀਆ ਉਤੇ ਉਹਨਾਂ ਦੇ ਭਰਮਣ ਸਮੇਂ ਉਹਨਾਂ ਨੂੰ ਪੇਸ਼ ਆਈਆਂ ਮੁਸ਼ਕਿਲਾਂ ਬਾਰੇ ਉਹਨਾਂ ਦੀ ਆਪਣੀ ਲਿਖਤ ਨੂੰ ਇਥੇ ਪੇਸ਼ ਕਰਨਾ ਵਧੇਰੇ ਠੀਕ ਜਾਪਦਾ ਹੈ।

"ਬਰਫ ਦੀਆਂ ਤਹਿਆਂ ਅਤੇ ਬਰਫ਼ਾਨੀ ਤੋਦਿਆਂ ਨਾਲ ਭਰੀਆਂ ਹੋਈਆਂ ਪਹਾੜੀਆਂ ਦਾ ਸਫ਼ਰ ਕਰਨ ਦੀ ਮੇਰੀ ਇੱਛਾ ਬਹੁਤ ਤੀਬਰ ਸੀ, ਕਿਉਂਕਿ ਮੈਂ ਸੁਣਿਆ ਹੋਇਆ ਸੀ, ਭਾਵੇਂ ਮੈਂ ਦੇਖਿਆ ਨਹੀਂ, ਕਿ ਇਹਨਾਂ ਪਹਾੜਾਂ ਵਿਚ ਮਹਾਨ ਸੰਤ ਰਹਿੰਦੇ ਹਨ। ਇਸ ਵਿਸ਼ਵਾਸ ਦੀ ਸੱਚਾਈ ਤੱਕ ਪੁੱਜਣ ਲਈ ਮੈਂ ਇਹਨਾਂ ਪਰਬਤਾਂ ਦੀ ਜ਼ੋਰਦਾਰ ਖੋਜ ਸ਼ੁਰੂ ਕੀਤੀ, ਪਰ ਕੜਾਕੇ ਦੀ ਸਰਦੀ ਅਤੇ ਰਾਹਾਂ ਦੇ ਖਤਰਿਆਂ ਨੇ ਪਹਿਲਾਂ ਮੈਨੂੰ ਉਹਨਾਂ ਮਹਾਨ ਯੋਗੀਆਂ ਬਾਰੇ ਉਸ ਇਲਾਕੇ ਦੇ ਲੋਕਾਂ ਤੋਂ ਪੁੱਛਗਿਛ ਕਰਨ ਲਈ ਪ੍ਰੇਰਿਆ। ਪਰ ਜਿਸ ਨਾਲ ਵੀ ਮੈਂ ਗੱਲ ਕੀਤੀ ਉਸ ਨੇ ਹੀ ਮੈਨੂੰ ਪਾਗਲ ਜਾਂ ਗੁੰਮਰਾਹ ਮਨੁੱਖ ਸਮਝਿਆ। ਇਸ ਪ੍ਰਕਾਰ ਵੀਹ ਦਿਨਾਂ ਤੱਕ ਭਰਮਣ ਮਗਰੋਂ ਮੇਰਾ ਸਾਰਾ ਜੋਸ਼ ਖਤਮ ਹੋ ਗਿਆ। ਆਖਰ ਮੈਂ ਇਕੱਲਿਆਂ ਸਫ਼ਰ ਕਰਨ ਦਾ ਫ਼ੈਸਲਾ ਕੀਤਾ, ਕਿਉਂਕਿ ਮੇਰੇ ਤਿੰਨ ਸਾਥੀ ਕੜਾਕੇ ਦੀ ਠੰਡ ਕਾਰਨ ਦੋ ਦਿਨਾਂ ਮਗਰੋਂ ਹੀ ਪਿੱਛੇ ਮੁੜ ਗਏ।"

ਦਇਆਨੰਦ ਇਕੱਲਾ ਹੀ ਘੁੰਮਦਾ ਰਿਹਾ ਅਤੇ ਇਕ ਦਿਨ ਤੁੰਗਨਾਥ ਦੀ ਚੋਟੀ ਤੇ ਪੁੱਜ ਗਿਆ। ਉਥੇ ਉਸ ਨੇ ਇਕ ਮੰਦਰ ਦੇਖਿਆ ਜਿਸ ਵਿਚ ਬਹੁਤ ਸਾਰੀਆਂ ਮੂਰਤੀਆਂ ਅਤੇ ਪੁਜਾਰੀ ਸਨ। ਉਹ ਉਥੋਂ ਪਰਤ ਆਇਆ ਪਰ ਮੁੜਦਿਆਂ ਰਾਹ ਭੁੱਲ ਗਿਆ ਅਤੇ ਰਾਹ ਵਿਚ ਫਸ ਗਿਆ। ਉਹਨਾਂ ਨੇ ਇਸ ਘਟਨਾ ਨੂੰ ਇਸ ਤਰ੍ਹਾਂ ਦੱਸਿਆ ਹੈ :

"ਥੱਲੇ ਨੂੰ ਜਾਂਦਿਆਂ ਮੈਂ ਦੋ ਰਾਹ ਦੇਖੇ। ਇਕ ਪੱਛਮ ਵਲ ਜਾਂਦਾ ਸੀ ਅਤੇ ਦੂਜਾ ਦੱਖਣ-ਪੱਛਮ ਵੱਲ। ਮੈਂ ਇਹ ਫ਼ੈਸਲਾ ਨਾ ਕਰ ਸਕਿਆ ਕਿ ਕਿਹੜੇ ਰਸਤੇ ਜਾਵਾਂ। ਅੰਤ ਵਿਚ ਮੈਂ ਜੰਗਲ ਵੱਲ ਨੂੰ ਤੁਰ ਪਿਆ। ਥੋੜ੍ਹਾ ਫਾਸਲਾ ਜਾ ਕੇ ਦੇਖਿਆ

ਮੈਂ ਇਕ ਘਣੇ ਜੰਗਲ ਵਿਚ ਹਾਂ। ਉਸ ਜੰਗਲ ਵਿਚ ਉਨ੍ਹਾਂ ਨਦੀਆਂ ਨਾਲਿਆਂ ਦੀ ਬਰੇਤੀ ਸੀ ਜਿਹੜੇ ਸੁੱਕ ਚੁੱਕੇ ਸਨ। ਕੁਝ ਫ਼ਾਸਲਾ ਹੋਰ ਤਹਿ ਕਰਕੇ ਮੈਂ ਦੇਖਿਆ ਕਿ ਅੱਗੇ ਰਾਹ ਕੋਈ ਨਹੀਂ। ਕੋਈ ਰਾਹ ਨਾ ਮਿਲਣ ਤੇ ਮੈਂ ਚੱਕਰ ਵਿਚ ਪੈ ਗਿਆ ਕਿ ਥੱਲੇ ਵੱਲ ਜਾਵਾਂ ਜਾਂ ਉੱਪਰ ਵੱਲ ਨੂੰ? ਜੇ ਮੈਂ ਉੱਪਰ ਨੂੰ ਜਾਣ ਦਾ ਫ਼ੈਸਲਾ ਕਰਦਾ ਤਾਂ ਮੈਨੂੰ ਬਹੁਤ ਸਾਰੀਆਂ ਔਕੜਾਂ ਦਾ ਸਾਮ੍ਹਣਾ ਕਰਨਾ ਪੈਣਾ ਸੀ ਅਤੇ ਇਹ ਵੀ ਹੋ ਸਕਦਾ ਸੀ ਕਿ ਉੱਪਰ ਚੜ੍ਹਨ ਤੋਂ ਪਹਿਲਾਂ ਹੀ ਹਨ੍ਹੇਰਾ ਹੋ ਜਾਵੇ। ਇਸ ਕਰਕੇ ਮੈਂ ਘਾਹ, ਦਰੱਖ਼ਤਾਂ ਦੀਆਂ ਟਾਹਣੀਆਂ ਆਦਿਕ ਨੂੰ ਫੜਦਿਆਂ ਤਿੱਖੀ ਢਲਾਣ ਤੋਂ ਥੱਲੇ ਵੱਲ ਆਉਣ ਦਾ ਫ਼ੈਸਲਾ ਕੀਤਾ। ਥੋੜ੍ਹੀ ਦੇਰ ਵਿਚ ਹੀ ਮੈਂ ਇਕ ਸੁੱਕੇ ਦਰਿਆ ਦੇ ਕਿਨਾਰੇ ਆ ਪੁੱਜਾ। ਦਰਿਆ ਦੇ ਵਹਿਣ ਪਿੱਛੇ ਇਕ ਉੱਚਾ ਦੱਰਾ ਸੀ। ਮੈਂ ਇਸ ਤੇ ਖੜ੍ਹ ਕੇ ਸਾਰੇ ਪਾਸੀਂ ਦੇਖਿਆ। ਮੈਂ ਦੇਖਿਆ ਕਿ ਸਾਰੇ ਪਾਸੀਂ ਪਹਾੜੀਆਂ, ਵਾਦੀਆਂ ਅਤੇ ਘਣੇ ਅਤੇ ਬੇਸਿਰ-ਪੈਰ ਜੰਗਲ ਸਨ। ਸੂਰਜ ਛਿੱਪ ਰਿਹਾ ਸੀ ਅਤੇ ਮੈਂ ਸੋਚਿਆ ਕਿ ਛੇਤੀ ਹੀ ਸਾਰੇ ਪਾਸੇ ਹਨ੍ਹੇਰਾ ਹੋ ਜਾਵੇਗਾ। ਉਥੇ ਕੋਈ ਵੀ ਜੀਵ ਨਹੀਂ ਸੀ ਤੇ ਨਾ ਹੀ ਅੱਗ ਜਲਾਉਣ ਦਾ ਕੋਈ ਸਾਧਨ ਸੀ ਅਤੇ ਉਸ ਘੁੱਪ ਹਨ੍ਹੇਰੇ ਵਿਚ ਮੈਨੂੰ ਇਕੱਲਿਆਂ ਹੀ ਰਹਿਣਾ ਪਵੇਗਾ। ਉਸ ਸਮੇਂ ਮੇਰੇ ਸਾਮ੍ਹਣੇ ਬਿਨਾਂ ਆਪਣੀ ਹਿੰਮਤ ਦੇ ਹੋਰ ਕੋਈ ਰਸਤਾ ਹੀ ਨਹੀਂ ਸੀ। ਇਸ ਕਰਕੇ, ਭਾਵੇਂ ਇਸ ਵਿੱਖੜੇ ਰਾਹ ਤੇ ਚਲਦਿਆਂ ਮੇਰੇ ਲੀੜੇ ਫੱਟ ਚੁਕੇ ਸਨ ਅਤੇ ਮੇਰਾ ਸਰੀਰ ਰਗੜਾਂ ਅਤੇ ਸੱਟਾਂ ਨਾਲ ਦੁੱਖ ਰਿਹਾ ਸੀ, ਮੇਰੇ ਪੈਰਾਂ ਵਿਚ ਅਨੇਕ ਕੰਡੇ ਪੁੜੇ ਹੋਏ ਸਨ ਅਤੇ ਮੈਂ ਇਕ ਲੰਗੜੇ ਆਦਮੀ ਵਾਂਗ ਤੁਰ ਰਿਹਾ ਸਾਂ, ਤਾਂ ਵੀ ਮੈਂ ਹਿੰਮਤ ਅਤੇ ਇਰਾਦੇ ਨਾਲ ਪਰਬਤ ਨੂੰ ਅਬੂਰ ਕਰ ਲਿਆ। ਇਕ ਪਹਾੜੀ ਦੀਆਂ ਜੜ੍ਹਾਂ ਵਿਚ ਪੁੱਜ ਕੇ ਮੈਨੂੰ ਇਕ ਡੰਡੀ ਮਿਲ ਗਈ। ਭਾਵੇਂ ਸਾਰੇ ਪਾਸੀਂ ਹਨ੍ਹੇਰਾ ਫੈਲ ਚੁਕਿਆ ਸੀ, ਮੈਂ ਬਹੁਤੀ ਫਿਕਰ ਕੀਤੇ ਬਿਨਾਂ ਉਸ ਰਾਹ ਤੁਰ ਪਿਆ ਅਤੇ ਆਪਣਾ ਸਫ਼ਰ ਜਾਰੀ ਰਖਿਆ। ਕੁਝ ਦੂਰੀ ਤੱਕ ਚਲਣ ਮਗਰੋਂ ਮੈਂ ਇਕ ਝੌਂਪੜੀ ਦੇਖੀ। ਓਥੋਂ ਇਹ ਪਤਾ ਲੱਗਣ ਤੇ ਕਿ ਜਿਸ ਰਾਹ ਮੈਂ ਜਾ ਰਿਹਾ ਹਾਂ ਉਹ ਮੈਨੂੰ ਓਖੀ ਮੱਠ ਲੈ ਜਾਵੇਗਾ, ਮੈਂ ਉਸੇ ਰੁੱਖ ਤੁਰਦਾ ਰਿਹਾ ਅਤੇ ਕੁਝ ਦੇਰ ਮਗਰੋਂ ਓਥੇ ਪੁੱਜ ਗਿਆ।

ਓਖੀ ਮੱਠ ਇਕ ਮਸ਼ਹੂਰ ਮੱਠ ਸੀ ਅਤੇ ਦਇਆਨੰਦ ਉਥੇ ਕਈ ਦਿਨ ਇਹ ਦੇਖਣ ਲਈ ਰੁਕਿਆ ਕਿ ਉਥੇ ਕਿਵੇਂ ਕੰਮ ਚਲਦਾ ਹੈ ਅਤੇ ਕਿਹੋ ਜਿਹੇ ਲੋਕ ਰਹਿੰਦੇ ਹਨ। ਮੱਠ ਦਾ ਪੁਜਾਰੀ ਦਇਆਨੰਦ ਦੇ ਵਿਅਕਤਿਤਵ ਅਤੇ ਲਗਨ ਤੋਂ ਬਹੁਤ ਪ੍ਰਭਾਵਤ ਹੋਇਆ। ਇਸ ਕਰਕੇ ਉਸ ਨੇ ਆਪਣੇ ਮਗਰੋਂ ਮੱਠ ਦੇ ਮੁੱਖੀ ਥਾਪੇ ਜਾਣ ਦੀ ਪੇਸ਼ਕਸ਼ ਕੀਤੀ, ਬਸ਼ਰਤੇ ਕਿ ਉਹ ਉਹਦੇ ਕੋਲ ਉਹਦਾ ਚੇਲਾ ਬਣ ਕੇ ਰਹਿਣਾ ਪ੍ਰਵਾਨ ਕਰ ਲੈਂਦਾ। ਉਥੇ ਸੰਨਿਆਸੀਆਂ ਅਤੇ ਯੋਗੀਆਂ ਨਾਲ ਕਈ ਦਿਨ ਗੁਜ਼ਾਰਨ ਮਗਰੋਂ ਯੋਗ ਦੇ ਭੇਤ ਸਮਝ ਕੇ ਉਹ ਬੱਦਰੀਨਾਥ ਨੂੰ ਤੁਰ ਪਏ। ਬੱਦਰੀਨਾਥ ਦਾ ਮੰਦਰ 9ਵੀਂ ਸਦੀ ਵਿਚ ਉੱਘੇ ਦਰਸ਼ਨਵੇਤਾ ਸ਼ੰਕਰਾਚਾਰੀਆ ਨੇ ਸਥਾਪਿਤ ਕੀਤਾ ਸੀ। ਉਥੇ ਬਹੁਤ ਸਾਰੇ ਦੱਖਣ-ਭਾਰਤੀ ਪੰਡਿਤ ਰਹਿੰਦੇ ਸਨ। ਦਇਆਨੰਦ ਉਥੇ ਕੁਝ ਚਿਰ ਠਹਿਰਿਆ। ਅਸਲੀ ਸਿੱਧਾਂ ਤੇ ਯੋਗੀਆਂ ਬਾਰੇ ਕੁਝ ਗੱਲਬਾਤ ਕਰਕੇ

ਉਹ ਫੇਰ ਉਸੇ ਖੋਜ ਵਿਚ ਤੁਰ ਪਿਆ। ਉਹ, ਆਪਣੇ ਇਸ ਸਫ਼ਰ ਬਾਰੇ, ਉਥੇ ਕੁਝ ਵੇਰਵੇ ਛੱਡ ਆਏ ਸਨ ਅਤੇ ਉਹਨਾਂ ਦੇ ਆਪਣੇ ਸ਼ਬਦਾਂ ਨੂੰ ਪੇਸ਼ ਕੀਤੇ ਬਿਨਾਂ ਚੰਗੇਰੀ ਤਸਵੀਰ ਨਹੀਂ ਪੇਸ਼ ਕਰ ਸਕਦੇ, ਕਿ ਉਹਨਾਂ ਨੇ ਇਸ ਅਨੁਭਵ ਦੌਰਾਨ ਕਿਹੜੀਆਂ ਕਿਹੜੀਆਂ ਮੁਸੀਬਤਾਂ ਨੂੰ ਸਬਰ ਨਾਲ ਝੱਲਿਆ :—

"ਇਕ ਸੁਹਣੀ ਸਵੇਰੇ ਮੈਂ ਬੱਦਰੀਨਾਥ ਮੰਦਰ ਵਿਚੋਂ ਨਿਕਲਿਆ ਅਤੇ ਪਹਾੜੀਆਂ ਦੇ ਕਦਮਾਂ ਵਿਚ ਚੱਲਣਾ ਸ਼ੁਰੂ ਕਰ ਦਿਤਾ ਅਤੇ ਆਖਰ ਮੈਂ ਦਰਿਆ ਅਲਖਨੰਦਾ ਦੇ ਕਿਨਾਰੇ ਪੁੱਜ ਗਿਆ। ਦਰਿਆ ਦੇ ਦੂਜੇ ਪਾਸੇ ਪਿੰਡ ਮਾਨ ਸੀ, ਪਰ ਮੈਂ ਦਰਿਆ ਲੰਘ ਕੇ ਉਥੇ ਨਾ ਜਾਣਾ ਚਾਹਿਆ। ਮੈਂ ਪਹਾੜੀਆਂ ਦੇ ਨਾਲ ਨਾਲ ਰਾਹੇ ਪੈ ਗਿਆ ਅਤੇ ਅਲਖਨੰਦਾ ਦੇ ਵਹਾਅ ਨਾਲ ਜੰਗਲ ਵੱਲ ਨੂੰ ਤੁਰ ਪਿਆ। ਪਹਾੜ ਅਤੇ ਹੇਠਲਾ ਰਾਹ ਬਰਫ਼ ਨਾਲ ਢੱਕੇ ਹੋਏ ਸਨ। ਮੈਂ ਬੜੀ ਮੁਸ਼ਕਲ ਨਾਲ ਉਸ ਰਾਹ ਤੇ ਤੁਰਿਆ ਅਤੇ ਅਖੀਰ ਦਰਿਆ ਦੇ ਨਿਕਾਸ ਤੇ ਪੁੱਜ ਗਿਆ। ਉਥੇ ਦਿਓ-ਕੱਦ ਪਹਾੜ ਦੇਖੇ ਜਿਹੜੇ ਆਕਾਸ਼ ਨੂੰ ਛੂਹੰਦੇ ਸਨ। ਸਾਰੇ ਪਾਸੀਂ ਪਹਾੜ ਹੀ ਪਹਾੜ ਸਨ ਅਤੇ ਮੈਨੂੰ ਇਸ ਥਾਂ ਦੀ ਕੋਈ ਵਾਕਫੀਅਤ ਨਹੀਂ ਸੀ। ਜਦੋਂ ਮੈਨੂੰ ਓਥੋਂ ਕੋਈ ਰਾਹ ਕੁਝ ਦੇਰ ਲਈ ਨਾ ਲੱਭਿਆ, ਮੈਂ ਹੇਠਾਂ ਉਤੇ ਫਿਰਦਾ ਰਿਹਾ। ਅਸਲ ਵਿਚ ਮੈਂ ਚੱਕਰ ਵਿਚ ਸੀ, ਪਰ ਕੁਝ ਦੇਰ ਮਗਰੋਂ ਮੈਂ ਕੋਈ ਹੋਰ ਰਸਤਾ ਲੱਭਣ ਲਈ ਦਰਿਆ ਨੂੰ ਪਾਰ ਕਰਨ ਦਾ ਫ਼ੈਸਲਾ ਕੀਤਾ।

ਉਸ ਸਮੇਂ ਮੇਰੇ ਸਰੀਰ ਤੇ ਬਹੁਤ ਘੱਟ ਅਤੇ ਪਤਲੇ ਕੱਪੜੇ ਸਨ ਅਤੇ ਠੰਡ ਬੜੇ ਜ਼ੋਰ ਦੀ ਸੀ। ਮੈਂ ਭੁੱਖ ਅਤੇ ਪਿਆਸ ਕਰਕੇ ਥੱਕਿਆ ਹੋਇਆ ਮਹਿਸੂਸ ਕਰ ਰਿਹਾ ਸਾਂ। ਮੈਂ ਆਪਣੀ ਭੁੱਖ ਮਿਟਾਉਣ ਲਈ ਬਰਫ਼ ਦੀ ਇਕ ਟੁੱਕੜੀ ਨਿਗਲ ਲਈ ਪਰ ਇਸ ਨਾਲ ਮੇਰੀ ਭੁੱਖ ਤੇ ਤੇਹ ਨੂੰ ਕੋਈ ਫਾਇਦਾ ਨਾ ਹੋਇਆ। ਅਗਲੇ ਹੀ ਪਲ ਮੈਂ ਅਲਖਨੰਦਾ ਨੂੰ ਲੰਘਣ ਲਈ ਪਾਣੀ ਵਿਚ ਵੜ ਗਿਆ। ਦਰਿਆ ਕਿਤੇ ਡੂੰਘਾ ਤੇ ਕਿਤੇ ਓਛਾ ਸੀ ਪਰ ਕਿਤੇ ਵੀ ਦੋ ਫੁੱਟ ਤੋਂ ਘੱਟ ਪਾਣੀ ਨਹੀਂ ਸੀ। ਅਲਖਨੰਦਾ ਦੀ ਚੌੜਾਈ ਸੋਲਾਂ ਤੋਂ ਵੀਹ ਫੁੱਟ ਸੀ। ਤਿੱਖੇ ਪੱਥਰਾਂ ਵਿਚ ਲੱਗ ਲੱਗ ਕੇ ਮੇਰੇ ਪੈਰਾਂ ਦੀਆਂ ਤਲੀਆਂ ਜ਼ਖਮੀ ਹੋ ਗਈਆਂ ਤੇ ਉਹਨਾਂ ਵਿਚੋਂ ਖ਼ੂਨ ਵੱਗਣ ਲੱਗ ਪਿਆ। ਇਕ ਪਾਸੇ ਖ਼ੂਨ ਨਿਕਲਣ ਕਾਰਨ ਮੈਂ ਬਹੁਤ ਬੇਚੈਨ ਸਾਂ ਤੇ ਦੂਜੇ ਪਾਸੇ ਮੇਰਾ ਆਪਣੇ ਸਰੀਰ ਤੋਂ ਕਾਬੂ ਢਿੱਲਾ ਹੁੰਦਾ ਜਾ ਰਿਹਾ ਸੀ। ਮਰੀਆਂ ਲੱਤਾਂ ਕੰਬਣ ਲੱਗ ਪਈਆਂ ਅਤੇ ਜਾਪਿਆ ਕਿ ਮੈਂ ਬਰਫ਼ਾਂ ਵਿਚ ਡਿੱਗ ਪਵਾਂਗਾ। ਮੇਰਾ ਸਰੀਰ ਇੰਨਾ ਕਮਜ਼ੋਰ ਹੋ ਚੁੱਕਾ ਸੀ ਕਿ ਜੇ ਮੈਂ ਅਲਖਨੰਦਾ ਦੀਆਂ ਬਰਫ਼ਾਂ ਵਿਚ ਡਿੱਗ ਪੈਂਦਾ, ਤਾਂ ਇਹ ਸੰਭਵ ਸੀ ਕਿ ਮੈਂ ਕਦੇ ਵੀ ਨਾ ਉੱਠ ਸਕਦਾ। ਇਸੇ ਕਰਕੇ ਮੈਂ ਬੜੀ ਮੁਸ਼ਕਲ ਤੇ ਯਤਨਾਂ ਨਾਲ ਦਰਿਆ ਪਾਰ ਕੀਤਾ। ਉਸ ਵੇਲੇ ਮੈਂ ਨਾਮ-ਮਾਤਰ ਹੀ ਜੀਅ ਰਿਹਾ ਸਾਂ। ਮੈਂ ਆਪਣੇ ਬਸਤਰ ਉਤਾਰ ਦਿੱਤੇ ਅਤੇ ਉਹਨਾਂ ਨਾਲ ਆਪਣੇ ਤਲਿਆਂ ਤੋਂ ਗੋਡਿਆਂ ਤੱਕ ਪੱਟੀਆਂ ਬੰਨ੍ਹ ਲਈਆਂ। ਮੈਂ ਪੂਰੀ ਤਰ੍ਹਾਂ ਟੁੱਟ ਚੁਕਿਆ ਸੀ ਅਤੇ ਅੱਤ ਦੀ ਭੁੱਖ ਕਰਕੇ ਬੜੀ ਮੁਸ਼ਕਲ ਨਾਲ ਤੁਰ ਸਕਦਾ ਸਾਂ। ਮੈਂ ਕਿਸੇ ਮਦਦ ਦੀ ਆਸ ਨਾਲ ਸਾਰੇ ਪਾਸੀਂ ਦੇਖਿਆ, ਪਰ ਮਹਿਸੂਸ ਕੀਤਾ ਕਿ ਅਜਿਹੀ ਥਾਂ ਮਦਦ

ਲਈ ਕੋਈ ਨਹੀਂ ਸੀ ਮਿਲ ਸਕਦਾ। ਪਰ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਮੈਂ ਦੋ ਬੰਦੇ ਆਉਂਦੇ ਦੇਖੇ ਅਤੇ ਉਹਨਾਂ ਨੇ ਆ ਕੇ ਮੈਨੂੰ ਨਮਸ਼ਕਾਰ ਕੀਤੀ। ਉਹਨਾਂ ਨੇ ਮੈਨੂੰ ਘਰ ਜਾਣ ਲਈ ਕਿਹਾ, ਜਿੱਥੇ ਉਸ ਨੂੰ ਖਾਣਾ ਮਿਲ ਸਕੇਗਾ। ਮੇਰੀ ਤਰਸਯੋਗ ਹਾਲਤ ਬਾਰੇ ਜਾਣ ਕੇ ਉਹਨਾਂ ਨੇ ਮੈਨੂੰ ਆਪਣੇ ਨਾਲ ਸੱਤਪਦ ਲੈ ਜਾਣ ਦਾ ਵਾਅਦਾ ਕੀਤਾ। ਪਰ ਮੇਰੇ ਵਿਚ ਸ਼ਕਤੀ ਖਤਮ ਹੋ ਚੁੱਕੀ ਸੀ, ਇਸ ਕਰਕੇ ਮੈਂ ਉਹਨਾਂ ਦੀ ਪੇਸ਼ਕਸ਼ ਪ੍ਰਵਾਨ ਨਾ ਕਰ ਸਕਿਆ। ਭਾਵੇਂ ਉਹਨਾਂ ਨੇ ਮੈਨੂੰ ਕਈ ਵਾਰ ਕਿਹਾ, ਮੈਂ ਆਪਣਾ ਫ਼ੈਸਲਾ ਨਾ ਬਦਲਿਆ। ਉਹਨਾਂ ਦੇ ਬਾਰ ਬਾਰ ਬੇਨਤੀ ਕਰਨ ਤੇ ਉਹਨਾਂ ਨੂੰ ਕਿਹਾ ਕਿ ਮੈਂ ਉਹਨਾਂ ਦੀ ਬੇਨਤੀ ਮੰਨਣ ਨਾਲੋਂ ਮਰਨ ਨੂੰ ਤਰਜੀਹ ਦਿਆਂਗਾ। ਮੇਰੇ ਮਨ ਵਿਚ ਮੌਤ ਦਾ ਵਿਚਾਰ ਆਉਂਦਿਆਂ ਹੀ ਮੈਨੂੰ ਥੋੜ੍ਹੀ ਜਿਹੀ ਘਬਰਾਹਟ ਹੋਈ, ਪਰ ਫੇਰ ਮੈਂ ਆਪਣੇ ਆਪ ਨੂੰ ਪੁੱਛਿਆ : 'ਮੌਤ ਕੀ ਹੈ ? ਮੈਂ ਮਰਨਾ ਕਿਉਂ ਚਾਹੁੰਦਾ ਹਾਂ ?' ਕੁਝ ਹੀ ਪਲਾਂ ਵਿਚ ਉਹ ਦੋਵੇਂ ਬੰਦੇ ਪਹਾੜਾਂ ਵਿਚ ਮੇਰੀਆਂ ਅੱਖਾਂ ਤੋਂ ਓਝਲ ਹੋ ਗਏ। ਥੋੜ੍ਹੀ ਦੇਰ ਆਰਾਮ ਕਰਨ ਮਗਰੋਂ ਮੈਂ ਉਠ ਖੜ੍ਹਿਆ ਤੇ ਤੁਰ ਪਿਆ ਅਤੇ ਵਾਸੂਧਾਮ ਵਿਖੇ ਕੁਝ ਚਿਰ ਠਹਿਰਨ ਮਗਰੋਂ, ਜਿਹੜੀ ਕਿ ਮਾਨਾ ਪਿੰਡ ਦੇ ਇਕ ਪਾਸੇ ਇਸ਼ਨਾਨ ਕਰਨ ਦੀ ਥਾਂ ਹੈ, ਰਾਤ ਦੇ ਅੱਠ ਵਜੇ ਬੱਦਰੀਨਾਥ ਮੰਦਰ ਜਾ ਪੁੱਜਾ।"

ਉਪ੍ਰੋਕਤ ਬਿਆਨ ਤੋਂ ਸਪੱਸ਼ਟ ਹੈ, ਕਿ ਦਇਆਨੰਦ ਕੋਈ ਸਾਧਾਰਨ ਮਨੁੱਖ ਨਹੀਂ ਸੀ। ਉਸ ਨੂੰ ਸੱਚਾਈ ਅਤੇ ਗਿਆਨ ਦੀ ਭਾਲ ਨੇ ਜਿੱਧਰ ਨੂੰ ਵੀ ਤੋਰਿਆ, ਤੁਰ ਪਿਆ। ਉਸ ਨੇ ਸੱਚੇ ਯੋਗੀ ਅਤੇ ਸੰਤਾਂ ਦੀ ਭਾਲ ਲਈ ਹਰ ਯਤਨ ਕੀਤਾ ਅਤੇ ਉਹ ਆਪਣੇ ਨਿਸ਼ਾਨੇ ਤੇ ਪੁੱਜਣ ਲਈ ਕਿਸੇ ਵੀ ਕੁਰਬਾਨੀ ਲਈ ਤਿਆਰ ਰਹੇ। ਉਹਨਾਂ ਦਾਂ ਯੋਗੀਆਂ ਤੇ ਮਹਾਤਮਾਂ ਨਾਲ ਲਗਾਅ ਸਾਰੀਆਂ ਹੱਦਾਂ ਬੰਨੇ ਟੱਪ ਚੁਕਿਆ ਸੀ। ਪ੍ਰਾਚੀਨ ਸਮਿਆਂ ਵਿਚ ਵੀ ਸੱਚਾਈ ਅਤੇ ਗਿਆਨ ਦੇ ਆਸ਼ਕਾਂ ਨੇ ਏਨੀਆਂ ਤਕਲੀਫਾਂ ਨਹੀਂ ਝੱਲੀਆਂ ਹੋਣੀਆਂ। ਦਇਆਨੰਦ ਰਾਤ ਭਰ ਬੱਦਰੀਨਾਥ ਰਿਹਾ ਅਤੇ ਫੇਰ ਕਾਸ਼ੀਪੁਰ ਲਈ ਰਵਾਨਾ ਹੋ ਗਿਆ ਅਤੇ ਸਾਰਾ ਸਿਆਲ ਓਥੇ ਹੀ ਰਿਹਾ। ਕਾਸ਼ੀਪੁਰ ਤੋਂ ਉਹ ਮੁੜ ਮੁਕਤੇਸਵਰ ਗਏ। ਇਸ ਪ੍ਰਕਾਰ ਉਹ ਕੋਈ ਦੋ ਵਰ੍ਹੇ ਹਿਮਾਲੀਆ ਪਰਬਤਾਂ ਵਿਚ ਰਹੇ।

ਗੜ੍ਹਮੁਕਤੇਸ਼ਵਰ ਵਿਖੇ ਦਇਆਨੰਦ ਨੇ ਇਕ ਵਿਲੱਖਣ ਤਜਰਬਾ ਕੀਤਾ। ਕੁਝ ਸਮਾਂ ਉਹ ਹਠਪ੍ਰਦੀਪਿਕ, ਯੋਗਬੀਜ ਅਤੇ ਸ਼ਿਵ ਸਾਂਧੇ ਵਰਗੀਆਂ ਰਚਨਾਵਾਂ ਦਾ ਅਧਿਐਨ ਕਰਦੇ ਰਹੇ। ਇਹਨਾਂ ਪੁਸਤਕਾਂ ਵਿਚ ਆਪ ਨੇ ਨਦੀ-ਚੱਕਰ ਬਾਰੇ ਪੜ੍ਹਿਆ ਜਿਹੜੀ ਕਿ ਅੰਦਰ ਹੀ ਅੰਦਰ ਪੇਚੀਦਾ ਪ੍ਰਕਿਰਿਆ ਹੈ। ਗੜ੍ਹਮੁਕਤੇਸ਼ਵਰ ਵਿਖੇ ਉਹ ਆਪਣਾ ਸਮਾਂ ਗੰਗਾ ਕਿਨਾਰੇ ਗੁਜ਼ਾਰਿਆ ਕਰਦੇ ਸਨ। ਇਕ ਦਿਨ ਉਸ ਨੇ ਇਕ ਲਾਸ਼ ਤਰਦੀ ਹੋਈ ਦੇਖੀ। 'ਨਦੀ-ਚੱਕਰ' ਦੇ ਸਰੀਰਕ ਗਿਆਨ ਨੂੰ ਸਮਝਣ ਦੇ ਵਿਹਾਰ ਨਾਲ ਆਪ ਨੇ ਸਾਰੀਆਂ ਪੁਸਤਕਾਂ ਫਾੜ ਕੇ ਸੁੱਟ ਦਿਤੀਆਂ। ਇਹ ਗੱਲ ਦਇਆਨੰਦ ਦੇ ਜੀਵਨ ਬਾਰੇ ਇਕ ਹੋਰ ਇਸ਼ਾਰਾ ਦਿੰਦੀ ਹੈ ਕਿ ਉਹ ਸੱਚ ਤੋਂ ਬਿਨਾਂ ਕੁਝ ਵੀ ਪ੍ਰਵਾਨ ਨਹੀਂ ਸੀ ਕਰਦੇ।

ਗੜ੍ਹਮੁਕਤੇਸ਼ਵਰ ਨੇੜੇ ਗੰਗਾ ਦੇ ਕਿਨਾਰੇ ਕੁਝ ਸਮਾਂ ਗੁਜ਼ਾਰਨ ਮਗਰੋਂ ਉਹ ਫਰੁੱਖਾਬਾਦ ਨੂੰ ਤੁਰ ਪਏ ਅਤੇ ਉਥੋਂ ਉਹ ਕਾਨ੍ਹਪੁਰ ਆ ਗਏ। ਉਹਨਾਂ ਨੇ ਕਾਨ੍ਹਪੁਰ ਅਤੇ ਅਲਾਹਾਬਾਦ ਵਿਚਕਾਰ ਸਫ਼ਰ ਕਰਦਿਆਂ ਪੰਜ ਮਹੀਨੇ ਲਗਾ ਦਿਤੇ ਅਤੇ ਫੇਰ ਉਹ ਇਕ ਮਹੀਨਾ ਵਿੰਧੀਆਚਲ ਰੁਕੇ। ਫੇਰ ਉਹਨਾਂ ਨੇ ਦੋ ਹਫਤੇ ਕਾਸ਼ੀ ਵਿਚ ਗੁਜ਼ਾਰੇ ਜਿੱਥੇ ਉਹਨਾਂ ਨੇ ਕਈ ਵਿਦਵਾਨ ਪੰਡਿਤਾਂ ਨਾਲ ਵਿਚਾਰ ਵਟਾਂਦਰੇ ਕੀਤੇ।

ਕਾਸ਼ੀ ਵਿਖੇ ਦਇਆਨੰਦ ਨੇ ਨਰਵਦਾ ਦੇ ਨਿਕਾਸ ਦਾ ਦੌਰਾ ਕਰਨ ਦਾ ਫ਼ੈਸਲਾ ਕੀਤਾ ਅਤੇ ਇਸ ਨਿਸ਼ਾਨੇ ਨਾਲ ਦੱਖਣ ਵਲ ਤੁਰ ਪਏ। ਇਸ ਸਫ਼ਰ ਦੌਰਾਨ ਵੀ ਉਹਨਾਂ ਨੂੰ ਓਹੀ ਅਨੁਭਵ ਹੋਏ ਜਿਹੜੇ ਉਹਨਾਂ ਨੂੰ ਹਿਮਾਲੀਆ ਦੇ ਸਫ਼ਰ ਸਮੇਂ ਹੋਏ ਸਨ। ਉਹਨਾਂ ਦਾ ਕਈ ਜੰਗਲੀ ਜਾਨਵਰਾਂ ਨਾਲ ਸਾਮ੍ਹਣਾ ਹੋਇਆ। ਪਰ ਇਸ ਨਾਲ ਆਪਣਾ ਸਫ਼ਰ ਨਾ ਛੱਡਿਆ। ਹੁਣ ਤੱਕ ਉਹ ਇਕ ਦੋ ਦਿਨਾਂ ਤੱਕ ਬਿਨਾਂ ਖਾਧਿਆਂ ਵੀ ਰਹਿਣ ਦੇ ਆਦੀ ਹੋ ਚੁੱਕੇ ਸਨ। ਉਹਨਾਂ ਨੇ ਖਾਣ ਲਈ ਕਦੇ ਨਹੀਂ ਮੰਗਿਆ ਅਤੇ ਉਹਨਾਂ ਨੂੰ ਪੇਸ਼ ਕੀਤਾ ਗਿਆ ਵੈਸ਼ਨੂੰ ਖਾਣਾ ਉਹ ਪ੍ਰਵਾਣ ਕਰਦੇ ਰਹੇ। ਕਦੇ ਕਦੇ ਉਹ ਭੰਗ ਵੀ ਲੈ ਲੈਂਦੇ ਸਨ। ਜਾਪਦਾ ਹੈ ਕਿ ਉਹਨਾਂ ਨੂੰ ਇਹ ਆਦਤ ਸਾਧੂਆਂ ਨਾਲ ਰਹਿਣ ਨਾਲ ਪੈ ਗਈ ਸੀ।

ਉਹ ਨਰਵਦਾ ਦਰਿਆ ਦੇ ਨਿਕਾਸ ਤੇ ਕਦੋਂ ਪੁੱਜੇ, ਇਸ ਦਾ ਕੋਈ ਪਤਾ ਨਹੀਂ, ਕਿਉਂਕਿ ਉਹਨਾਂ ਨੇ ਆਪਣੇ 1856-59 ਤੱਕ ਦੇ ਜੀਵਨ ਉਤੇ ਕੋਈ ਚਾਨਣਾ ਨਹੀਂ ਪਾਇਆ। ਇਸ ਕਾਲ ਵਿਚ ਉਹਨਾਂ ਨੇ ਆਪਣਾ ਸਮਾਂ ਕਿਵੇਂ ਬਿਤਾਇਆ, ਇਹ ਵੀ ਪਤਾ ਨਹੀਂ ਲਗਦਾ। ਸ੍ਰੀ ਜੈ ਚੰਦਰ ਵਿਦਿਆਲੰਕਾਰ ਦਾ ਵਿਚਾਰ ਹੈ ਕਿ ਇਸ ਸਮੇਂ ਦੌਰਾਨ ਸੁਆਮੀ ਦਇਆਨੰਦ ਕੇਂਦਰੀ ਭਾਰਤ ਦੇ ਕ੍ਰਾਂਤੀਕਾਰੀਆਂ ਨੂੰ ਮਿਲੇ ਅਤੇ ਹੋ ਸਕਦਾ ਹੈ ਕਿ 1857 ਵਿਚ ਭਾਰਤ ਦੇ ਮਹਾਨ ਗਦਰ ਵਿਚ ਉਹਨਾਂ ਨੇ ਵੀ ਹਿੱਸਾ ਲਿਆ ਹੋਵੇ। ਇਸ ਸੰਬੰਧੀ ਵਧੇਰੇ ਗੱਲ ਮਗਰੋਂ ਕਰਾਂਗੇ।

ਨਰਵਦਾ ਦੇ ਇਲਾਕੇ ਵਿਚ ਤਿੰਨ ਸਾਲ ਬਿਤਾਉਣ ਮਗਰੋਂ, ਦਇਆਨੰਦ ਜੀ ਉੱਤਰ ਵੱਲ ਤੁਰ ਪਏ ਅਤੇ 1859 ਵਿਚ ਮਥਰਾ ਆ ਪੁੱਜੇ। ਉਹਨਾਂ ਨੇ ਸੁਆਮੀ ਵਿਰਾਜਾਨੰਦ ਬਾਰੇ ਪਹਿਲੀ ਵਾਰ ਸੁਣਿਆ ਸੀ, ਜਿਸ ਤੋਂ ਉਹ ਅੱਗੋਂ ਪੜ੍ਹਨਾ ਚਾਹੁੰਦੇ ਸਨ। ਇਹ ਇੱਛਾ ਸ਼ਾਇਦ ਉਹਨਾਂ ਦੇ ਮਨ ਵਿਚ ਹਿਮਾਲੀਆ-ਯਾਤਰਾ ਤੋਂ ਪਹਿਲਾਂ ਸੀ ਜਦੋਂ ਉਹ ਹਰਿਦੁਆਰ ਵਿਖੇ ਪੂਰਨਾਸ਼ਰਮ ਸੁਆਮੀ ਕੋਲ ਸਨ। ਉਸ ਨੇ ਉਹਨਾਂ ਬਾਰੇ ਨਰਵਦਾ ਦੇ ਹਲਕੇ ਵਿਚ ਵੀ ਸੁਣਿਆ ਸੀ। ਇਸੇ ਕਰਕੇ ਆਪ ਉਹਨਾਂ ਨੂੰ ਮਿਲਣ ਲਈ ਕਾਹਲੇ ਸਨ ਤਾਂਕਿ ਉਹਨਾਂ ਦੇ ਚਰਨਾਂ ਵਿਚ ਬੈਠ ਕੇ ਕੁਝ ਸਿਖ ਸਕਣ।

ਉਸ ਵੇਲੇ ਵਿਰਾਜਾਨੰਦ ਅੱਸੀ ਵਰ੍ਹਿਆਂ ਦੇ ਸਨ। ਉਹਨਾਂ ਦੀ ਨਿਗਾਹ ਪੰਜ ਸਾਲ ਦੀ ਉਮਰ ਵਿਚ ਚੇਚਕ ਨਾਲ ਮਾਰੀ ਗਈ ਸੀ। ਉਹ ਵਾਕਈ ਸੰਤ ਸਨ ਅਤੇ ਅੱਸੀਆਂ ਦੀ ਉਮਰ ਤੇ ਵੀ ਉਹ ਵੈਦਿਕ ਧਰਮ ਦੀ ਸੁਰਜੀਤੀ ਲਈ ਕੁਝ ਕਰਨ ਵਾਸਤੇ ਇੰਨੇ ਉਤਸੁਕ ਸਨ। ਉਹਨਾਂ ਦੀ ਯਾਦਦਾਸ਼ਤ ਬਹੁਤ ਤੇਜ਼ ਸੀ ਅਤੇ ਉਹਨਾਂ ਨੂੰ ਵੈਦਿਕ

ਵਿਆਕਰਣ ਅਤੇ ਦਰਸ਼ਨ ਦਾ ਪੂਰਨ ਗਿਆਨ ਸੀ। ਉਸ ਨੇ ਇਕ ਪਾਠਸ਼ਾਲਾ ਖੋਲ੍ਹ ਰੱਖੀ ਸੀ ਜਿੱਥੇ ਉਹ ਆਪਣੇ ਅਨੁਸਾਰ ਸਿਰਫ਼ ਉਹ ਪੁਸਤਕਾਂ ਪੜ੍ਹਾਉਂਦੇ ਸਨ ਜਿਹੜੀਆਂ ਪ੍ਰਾਚੀਨ ਰਿਸ਼ੀਆਂ ਨੇ ਲਿਖੀਆਂ ਸਨ।

ਸੁਆਮੀ ਵਿਰਾਜਾਨੰਦ ਨੇ ਦਇਆਨੰਦ ਨੂੰ ਬੜੀ ਸੰਕੋਚ ਮਗਰੋਂ ਆਪਣਾ ਚੇਲਾ ਪ੍ਰਵਾਨਿਆ। ਵਿਰਾਜਾਨੰਦ ਦੀ ਝਿਜਕ ਦਾ ਕਾਰਨ ਦਇਆਨੰਦ ਦੀ ਪਾਕੀਜ਼ਗੀ ਅਤੇ ਸੰਨਿਆਸ ਸਨ। ਵਿਰਾਜਾਨੰਦ ਨੇ ਦਇਆਨੰਦ ਨੂੰ ਕਿਹਾ ਕਿ ਸਾਰੀਆਂ ਪੁਸਤਕਾਂ ਦਰਿਆ ਵਿਚ ਸੁਟ ਦੇਵੇ ਅਤੇ ਜੋ ਕੁਝ ਹੁਣ ਤੱਕ ਸਿਖਿਆ ਭੁੱਲ ਜਾਵੇ। ਉਸ ਨੂੰ ਆਪਣੇ ਰਹਿਣ ਤੇ ਖਾਣ ਲਈ ਵੀ ਯੋਗ ਪ੍ਰਬੰਧ ਕਰਨ ਲਈ ਕਿਹਾ। ਇਸ ਪ੍ਰਕਾਰ ਦਇਆਨੰਦ ਨੂੰ ਇਕ ਵਾਰ ਫੇਰ ਇਕੱਲੇ ਰਹਿਣ ਅਤੇ ਆਪਣੇ ਖਾਣ ਦਾ ਪ੍ਰਬੰਧ ਕਰਨ ਲਈ ਮਜ਼ਬੂਰ ਹੋਣਾ ਪਿਆ। ਖੁਸ਼ਕਿਸਮਤੀ ਨਾਲ ਮਥਰਾ ਵਿਚ ਇਕ ਗੁਜਰਾਤੀ ਬ੍ਰਾਹਮਣ—ਅਮਰ ਲਾਲ ਜੋਸ਼ੀ ਰਹਿੰਦਾ ਸੀ। ਦਇਆਨੰਦ ਵਾਂਗ ਉਹ ਵੀ ਅਵਿਦਿਆ ਸੀ। ਦਇਆਨੰਦ ਉਹਨਾਂ ਨੂੰ ਮਿਲੇ ਅਤੇ ਉਹਨਾਂ ਨੇ ਖੁਸ਼ੀ ਖੁਸ਼ੀ ਉਨ੍ਹਾਂ ਦੇ ਰਹਿਣ ਸਹਿਣ ਦਾ ਭਾਰ ਚੁੱਕਣ ਦੀ ਪ੍ਰਵਾਣਗੀ ਦੇ ਦਿਤੀ ਅਤੇ ਪੂਰੇ ਤਿੰਨ ਵਰ੍ਹੇ ਉਹਨਾਂ ਨੂੰ ਆਪਣੇ ਘਰ ਰਖਿਆ। ਉਹ ਦਇਆਨੰਦ ਦੇ ਖਾਣੇ ਬਾਰੇ ਇੰਨਾ ਧਿਆਨ ਰੱਖਦਾ ਸੀ ਕਿ ਉਹ ਆਪ ਦਇਆਨੰਦ ਨੂੰ ਖੁਆਉਣ ਮਗਰੋਂ ਹੀ ਰੋਟੀ ਖਾਂਦਾ ਸੀ। ਆਪਣੀ ਰਿਹਾਇਸ਼ ਲਈ ਦਇਆਨੰਦ ਨੇ ਇਕ ਮੰਦਰ ਵਿਚ ਇਕ ਕਮਰੇ ਦਾ ਪ੍ਰਬੰਧ ਕਰ ਲਿਆ ਸੀ ਜਿਥੋਂ ਉਹ ਜਮਨਾ ਨੂੰ ਸਾਫ਼ ਦੇਖ ਸਕਦੇ ਸਨ।

ਮਥਰਾ ਵਿਖੇ ਆਪਣੀ ਲੰਬੀ ਠਹਿਰ ਦਾ ਪ੍ਰਬੰਧ ਕਰਨ ਅਤੇ ਦੱਸੇ ਗਏ ਅਨੁਸਾਰ ਆਪਣੀਆਂ ਪੁਸਤਕਾਂ ਜਮਨਾ ਵਿਚ ਸੁੱਟਣ ਮਗਰੋਂ ਉਹ ਆਪਣੇ ਨਵੇਂ ਗੁਰੂ ਦੀ ਪਾਠਸ਼ਾਲਾ ਵਿਚ ਦਾਖਲ ਹੋ ਗਏ। ਉਸ ਵੇਲੇ ਗੁਰੂ ਆਪਣੇ ਵਿਦਿਆਰਥੀਆਂ ਨੂੰ ਭਾਸ਼ਣ ਦੇ ਰਹੇ ਸਨ। ਉਹ ਬਜ਼ੁਰਗ ਆਦਮੀ ਬਹੁਤ ਕਮਜ਼ੋਰ ਸੀ, ਪਰ ਉਹਨਾਂ ਦੀ ਪੜ੍ਹਾਉਣ ਦੀ ਲਗਨ ਬੜੀ ਜ਼ਬਰਦਸਤ ਸੀ। ਉਸ ਦਾ ਅੰਦਰ ਤੱਕ ਧਸ ਜਾਣ ਵਾਲਾ ਮਨ ਸੀ ਅਤੇ ਵੈਦਿਕ ਸਾਹਿਤ ਉਹਨਾਂ ਨੂੰ ਬਹੁਤ ਯਾਦ ਸੀ। ਉਹ ਦਰਸ਼ਨਾਂ, ਵੇਦਾਂ ਅਤੇ ਵੇਦਾਂਤਾਂ ਵਿਚੋਂ ਅਨੇਕ ਮਿਸਾਲਾਂ ਦੇ ਸਕਦੇ ਸਨ।

ਦਇਆਨੰਦ ਨੇ ਪਾਣਿਨੀ ਦੀਆਂ 'ਅਸ਼ਟਧਿਆਈ' ਅਤੇ 'ਮਹਾਂਭਾਸ਼ਯ' ਪੜ੍ਹ ਰਖੀਆਂ ਸਨ ਅਤੇ ਇਹਨਾਂ ਦਾ ਪੂਰਾ ਗਿਆਨ ਹੋਣ ਕਰਕੇ ਵੈਦਿਕ ਸਾਹਿਤ ਦੇ ਗਿਆਨ-ਸਰੋਵਰ ਨੂੰ ਪੂਰੀ ਤਰ੍ਹਾਂ ਆਰਾਮ ਨਾਲ ਸਮਝ ਸਕੇ। ਦਇਆਨੰਦ ਨੇ ਪੂਰੇ ਤਿੰਨ ਵਰ੍ਹੇ ਆਪਣੇ ਗੁਰੂ ਦੇ ਚਰਨਾਂ ਵਿਚ ਬੈਠ ਕੇ ਪੜ੍ਹਾਈ ਕੀਤੀ ਅਤੇ ਸੱਚਾ ਗਿਆਨ ਪ੍ਰਾਪਤ ਕਰਨ ਦੀ ਤਸੱਲੀ ਪ੍ਰਾਪਤ ਕੀਤੀ, ਜਿਹੜਾ ਕਿ ਉਸ ਦੇ ਗੁਰੂ ਵਿਰਾਜਾਨੰਦ ਅਨੁਸਾਰ ਰਿਸ਼ੀਆਂ ਦੀਆਂ ਰਚਨਾਵਾਂ ਵਿਚ ਭੰਡਾਰ ਕੀਤਾ ਹੋਇਆ ਹੈ। ਗੁਰੂ ਨੇ ਆਪਣੇ ਚੇਲੇ ਦੀਆਂ ਸਾਰੀਆਂ ਸ਼ੰਕਾਵਾਂ ਦਾ ਸਮਾਧਾਨ ਕੀਤਾ ਅਤੇ ਉਸ ਸਾਮ੍ਹਣੇ ਗਿਆਨ ਪ੍ਰਾਪਤੀ ਲਈ ਗਿਆਨ ਦੁਆਰ ਖੋਲ੍ਹ ਦਿੱਤੇ। ਉਸ ਨੇ ਵੈਦਿਕ ਸਿੱਖਿਆ ਦੇ ਭੇਤਾਂ ਤੋਂ ਪਰਦਾ ਇਸ ਪ੍ਰਕਾਰ ਉਠਾਇਆ ਕਿ ਦਇਆਨੰਦ ਦੇ ਮਨ ਵਿਚ ਵੈਦਿਕ ਸਾਹਿਤ ਬਾਰੇ ਹੋਰ ਕੋਈ ਭੁਲੇਖਾ ਨਾ ਰਿਹਾ। 'ਅਸ਼ਟਧਿਆਈ' ਅਤੇ 'ਮਹਾਂਭਾਸ਼' ਤੋਂ

ਬਿਨਾਂ ਦਇਆਨੰਦ ਨੇ ਬਹੁਤ ਸਾਰੀਆਂ ਹੋਰ ਵੈਦਿਕ ਰਚਨਾਵਾਂ ਪੜ੍ਹੀਆਂ ਜਿਨ੍ਹਾਂ ਵਿਚ 'ਨਿਰੁਕਤ' ਅਤੇ 'ਨਿਘਾਤੁ' ਵੀ ਸ਼ਾਮਿਲ ਹਨ ।

ਗੁਰੂ ਜੀ ਜ਼ਬਤ ਦੇ ਬਹੁਤ ਪਾਬੰਦ ਸਨ । ਉਹਨਾਂ ਕਿਸੇ ਪਾਠ ਨੂੰ ਕਦੇ ਨਹੀਂ ਸੀ ਦੁਹਰਾਇਆ, ਇਸ ਕਰਕੇ ਚੇਲਿਆਂ ਨੂੰ ਬਹੁਤ ਚੌਕਸ ਰਹਿਣਾ ਪੈਂਦਾ ਸੀ । ਇਕ ਵਾਰ ਦਇਆਨੰਦ 'ਅਸ਼ਟਧਿਆਈ' ਵਿਚ ਦੱਸੇ ਗਏ—ਕੁੱਝ ਨੁਕਤੇ ਭੁੱਲ ਗਿਆ । ਜਦੋਂ ਉਸ ਨੇ ਉਹਨਾਂ ਬਾਰੇ ਪੁੱਛਿਆ ਤਾਂ ਵਿਰਾਜਾਨੰਦ ਨੇ ਦੁਬਾਰਾ ਦੱਸਣ ਤੋਂ ਇਨਕਾਰ ਕਰ ਦਿਤਾ ਅਤੇ ਉਸ ਨੂੰ ਕਿਹਾ ਕਿ ਜਾਂ ਨੁਕਤੇ ਯਾਦ ਰੱਖੋ ਨਹੀਂ ਤਾਂ ਜਮਨਾ ਵਿਚ ਡੁੱਬ ਮਰੋ । ਦਇਆਨੰਦ ਨੇ ਭਗਤੀ ਕਰਨ ਸੰਬੰਧੀ ਨੇਮ ਮਗਰੋਂ ਯਾਦ ਕਰ ਲਏ ।

ਉਸ ਤੋਂ ਮਗਰੋਂ ਦਇਆਨੰਦ ਨੇ ਕਿਸੇ ਹੋਰ ਗੁਰੂ ਦੀ ਲੋੜ ਨਾ ਸਮਝੀ । ਇਸ ਕਰਕੇ ਇਹ ਗੱਲ ਆਰਾਮ ਨਾਲ ਪ੍ਰਵਾਣ ਕੀਤੀ ਜਾ ਸਕਦੀ ਹੈ ਕਿ ਉਸ ਨੇ ਉਹ ਸਾਰਾ ਕੁਝ ਸਿਖ ਲਿਆ ਸੀ ਜੋ ਉਹ ਆਪਣੇ ਗੁਰੂ ਤੋਂ ਸਿਖਣਾ ਚਾਹੁੰਦਾ ਸੀ ।

ਇਸ ਪ੍ਰਕਾਰ ਪੂਰੇ ਤਿੰਨ ਵਰ੍ਹੇ ਆਪਣੇ ਗੁਰੂ ਦੇ ਚਰਨਾਂ ਵਿਚ ਗੁਜ਼ਾਰਨ ਮਗਰੋਂ ਦਇਆਨੰਦ ਨੇ ਜੀਵਨ ਸਫ਼ਰ ਸ਼ੁਰੂ ਕਰਨ ਅਤੇ ਨਵ-ਪੱਥ ਤੇ ਚੱਲਣ ਲਈ ਆਗਿਆ ਮੰਗੀ—ਇਹ ਪੱਥ ਨਵੇਂ ਯੋਗੀਆਂ ਦੀ ਭਾਲ ਜਾਂ ਗਿਆਨ ਲਈ ਨਹੀਂ ਸੀ ਸਗੋਂ ਅਮਲ ਦਾ ਸੀ ਤਾਂਕਿ ਉਹ ਆਪਣੇ ਗੁਰੂ ਦੇ ਉਪਦੇਸ਼ਾਂ ਨੂੰ, ਅਗਿਆਨਤਾ ਖਤਮ ਕਰਕੇ ਗਿਆਨ ਪ੍ਰਦਾਨ ਕਰਨ ਲਈ ਸ਼ਬਦਾਂ ਅਤੇ ਅਮਲਾਂ ਦਾ ਜਾਮਾ ਪਹਿਨਾ ਸਕੇ । ਇਸ ਕਰਕੇ ਉਸ ਦੇ ਗੁਰੂ ਨੇ ਵਿਦਿਆ ਖਤਮ ਕਰਕੇ ਬਾਹਰ ਸੰਸਾਰ ਵਿਚ ਨਿਕਲਣ ਤੋਂ ਪਹਿਲਾਂ ਜੋ ਕੁਝ ਕਿਹਾ ਉਸ ਨੂੰ ਇਥੇ ਜਾਨਣਾ ਵੀ ਗ਼ਲਤ ਨਹੀਂ ਹੋਵੇਗਾ । ਜਦੋਂ ਦਇਆਨੰਦ ਅੱਧਾ ਸੇਰ ਲੌਂਗ ਗੁਰੂ ਦੱਛਣਾ ਦੇ ਰੂਪ ਵਿਚ ਲੈ ਕੇ ਗੁਰੂ ਸਾਮ੍ਹਣੇ ਖੜ੍ਹਾ ਹੋਇਆ ਸੀ (ਇਹ ਕੋਈ ਵਿਦਿਆਰਥੀ ਆਪਣੀ ਵਿਦਿਆ-ਸਮਾਪਤੀ ਸਮੇਂ ਫੀਸ ਦੇ ਰੂਪ ਵਿਚ ਆਪਣੇ ਗੁਰੂ ਨੂੰ ਭੇਟ ਕਰਦਾ ਹੁੰਦਾ ਸੀ) ਤਾਂ, ਗੁਰੂ ਜੀ ਨੇ ਆਪਣੇ ਚੇਲਿਆਂ ਨੂੰ ਕਿਹਾ :

"ਪਿਆਰੇ ਸਿਖਿਆਰਥੀ, ਮੈਂ ਤੁਹਾਡੇ ਕੋਲੋਂ ਗੁਰੂ ਦੱਛਣਾ ਵਜੋਂ ਕੋਈ ਪੈਸੇ ਜਾਂ ਵਸਤਾਂ ਨਹੀਂ ਲੈਣੀਆਂ ਚਾਹੁੰਦਾ । ਮੈਂ ਚਾਹੁੰਦਾ ਹਾਂ ਕਿ ਤੁਸੀਂ ਆਪਣਾ ਜੀਵਨ ਮੇਰੇ ਲੇਖੇ ਲਾ ਦਿਓ । ਤੁਸੀਂ ਮੇਰੇ ਨਾਲ ਵਾਅਦਾ ਕਰੋ ਕਿ ਤੁਸੀਂ ਜਦੋਂ ਤੱਕ ਜਿਉਂਦੇ ਰਹੋਗੇ, ਉਦੋਂ ਤੱਕ ਆਰੀਆਵਰਤ ਵਿਚ ਪ੍ਰਾਚੀਨ ਗਿਆਨ ਦੀ ਸ਼ਾਨ ਨੂੰ ਸਥਾਪਿਤ ਕਰਨ ਅਤੇ ਉਸ ਤੋਂ ਮਗਰੋਂ ਸਾਧਾਰਨ ਲੋਕਾਂ ਦੀਆਂ ਲਿਖਤਾਂ ਦਾ ਖੰਡਨ ਕਰਨ ਵਿਚ ਰੁੱਝੇ ਰਹੋਗੇ ਅਤੇ ਤੁਸੀਂ ਭਾਰਤ ਵਿਚ ਵੈਦਿਕ ਧਰਮ ਨੂੰ ਸਰਵੋਚਤਾ ਦਿਵਾਉਣ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਰਹੋਗੇ ।"

ਗੁਰੂ ਦੀ ਮੰਗ ਬਹੁਤ ਜ਼ਿਆਦਾ ਉੱਚੀ ਸੀ । ਜੇ ਵਿਦਿਆਰਥੀ ਕੋਈ ਹੋਰ ਹੁੰਦਾ ਤਾਂ ਉਹ ਉੱਤਰ ਦੇਣ ਤੋਂ ਪਹਿਲਾਂ ਹਜ਼ਾਰ ਵਾਰ ਸੋਚਦਾ । ਪਰ ਦਇਆਨੰਦ ਹੋਰ ਹੀ ਮਿੱਟੀ ਦਾ ਬਣਿਆ ਹੋਇਆ ਸੀ । ਉਹ ਆਪਣੇ ਗੁਰੂ ਨੂੰ ਜਾਣਦਾ ਸੀ ਅਤੇ ਗੁਰੂ ਉਸ ਨੂੰ । ਇਸ ਕਰਕੇ ਗੁਰੂ ਦੀ ਮੰਗ ਉਤੇ ਉਸ ਨੂੰ ਰਤਾ ਵੀ ਅਚੰਭਾ ਨਾ ਹੋਇਆ ।

ਸ਼ਾਇਦ ਉਹ ਇਸ ਕੰਮ ਲਈ ਤਿਆਰ ਹੀ ਸੀ। ਇਸ ਕਰਕੇ, ਉਸ ਨੇ, ਗੁਰੂ ਦੀ ਹਾਂ ਵਿਚ ਹਾਂ, ਭੋਰਾ ਹੇਰ ਫੇਰ ਤੋਂ ਬਿਨਾਂ ਮਿਲਾ ਦਿਤੀ।

ਸਿਖਿਆਰਥੀ ਦਾ ਉੱਤਰ ਸਿਰਫ਼ ਏਨਾ ਹੀ ਸੀ : ''ਜਿਸ ਤਰ੍ਹਾਂ ਤੁਹਾਡੀ ਰਜ਼ਾ।'' ਫੇਰ ਉਸ ਨੇ ਆਪਣੇ ਗੁਰੂ ਦੇ ਪੈਰਾਂ ਨੂੰ ਪਰਣਾਮ ਕੀਤੀ ਅਤੇ ਮਥਰਾ ਤੋਂ ਰਵਾਨਗੀ ਲਈ।

# 4. ਬਖੇੜੇ ਅਤੇ ਬੇਚੈਨੀ

ਮਥਰਾ ਵਿਖੇ ਆਪਣੇ ਗੁਰੂ ਵਿਰਾਜਾਨੰਦ ਦੇ ਚਰਨਾਂ ਵਿਚ ਦਇਆਨੰਦ ਨੇ ਭਰਪੂਰ ਗਿਆਨ ਪ੍ਰਾਪਤ ਕੀਤਾ। ਹੁਣ ਉਸ ਨੇ ਸੰਸਾਰ ਵਿਚ ਜਾ ਕੇ ਆਪਣੇ ਗੁਰੂ ਤੋਂ ਪ੍ਰਾਪਤ ਸਿੱਖਿਆ ਨੂੰ ਅਮਲੀ ਜਾਮਾ ਪਹਿਨਾਉਣ ਦਾ ਫ਼ੈਸਲਾ ਕੀਤਾ। ਪਹਿਲਾਂ ਉਹ ਯੋਗੀਆਂ ਅਤੇ ਸੰਤਾਂ ਦੀ ਸੰਗਤ ਵਿਚ ਜੰਗਲਾਂ, ਪਹਾੜਾਂ ਵਿਚ ਤੇ ਦਰਿਆ ਦੇ ਕੰਢਿਆਂ ਤੇ ਇਕਾਂਤਾਂ ਵਿਚ ਗਿਆਨ ਅਤੇ ਚਾਨਣੇ ਦੀ ਭਾਲ ਵਿਚ ਫਿਰਦਾ ਰਿਹਾ, ਚਿੰਤਨ ਅਤੇ ਯੋਗ-ਸਾਧਨ ਕਰਦਾ ਰਿਹਾ, ਅੰਤ ਵਿਚ ਜੋ ਉਸ ਨੂੰ ਚਾਹੀਦਾ ਸੀ, ਮਥਰਾ ਦੇ ਮਹਾਤਮਾ ਤੋਂ ਪ੍ਰਾਪਤ ਹੋ ਗਿਆ। ਹੁਣ ਉਹ ਉਸ ਸੰਸਾਰ ਦੇ ਸਨਮੁਖ ਸੀ ਜਿਸ ਨੇ ਆਪ ਦਾ ਜੀਵਨ-ਪੰਧ ਬਦਲਿਆ ਸੀ ਅਤੇ ਉਸ ਨੂੰ ਖੋਜ ਦੇ ਰਾਹ ਪਾਇਆ ਸੀ। ਹੁਣ ਉਹ ਆਪ ਉਸੇ ਸੰਸਾਰ ਨੂੰ ਸੁਧਾਰਨ ਦੇ ਯੋਗ ਸੀ, ਜਿਸ ਕੰਮ ਲਈ ਅਥਾਹ ਸਬਰ ਅਤੇ ਲਗਨ, ਹੌਸਲੇ ਅਤੇ ਅਕਲ ਦੀ ਲੋੜ ਸੀ। ਖੁਸ਼ਕਿਸਮਤੀ ਨਾਲ ਦਇਆਨੰਦ ਇਹਨਾਂ ਗੁਣਾਂ ਦਾ ਭੰਡਾਰ ਸੀ ਅਤੇ ਉਸ ਨੇ ਆਪਣਾ ਮਿਸ਼ਨ ਹੌਸਲੇ ਅਤੇ ਪੱਕੇ ਇਰਾਦੇ ਨਾਲ ਆਰੰਭ ਕੀਤਾ ਅਤੇ ਆਪਣੀ ਨਵੀਂ ਲਹਿਰ (ਮੁਹਿੰਮ) ਆਗਰੇ ਵਿਚ ਸ਼ੁਰੂ ਕੀਤੀ, ਜਿਥੇ ਉਸ ਨੇ 1863 ਵਿਚ ਆਪਣਾ ਕੈਂਪ ਲਗਾਇਆ। ਉਥੇ ਯੋਗ ਸਾਧਨਾਂ ਤੇ ਅਮਲ ਕਰਨ ਤੋਂ ਬਿਨਾਂ ਉਹ ਕੁਝ ਸਮਾਂ ਸਮਾਧੀ ਵਿਚ ਅਤੇ ਕੁਝ ਭਗਵਤ ਗੀਤਾ ਦੇ ਅਧਿਐਨ ਵਿਚ ਬਿਤਾਉਂਦੇ ਸਨ। ਸੰਧਿਆਂ ਨੂੰ ਮਕਬੂਲ ਕਰਨ ਲਈ ਉਹਨਾਂ ਨੇ ਆਪਣੇ ਸ਼ਰਧਾਲੂਆਂ ਅਤੇ ਹੋਰਨਾਂ ਨੂੰ ਗਾਇਤ੍ਰੀ ਮੰਤਰ ਦਾ ਪਾਠ ਕਰਨ ਲਈ ਕਿਹਾ। ਇਸ ਨਿਸ਼ਾਨੇ ਨੂੰ ਮੁੱਖ ਰਖ ਕੇ, ਉਸ ਨੇ ਸੰਧਿਓਪਾਸਨਾ ਪੁਸਤਕ ਦੀਆਂ ਕਈ ਹਜ਼ਾਰ ਪ੍ਰਤੀਆਂ ਵੰਡੀਆਂ। ਵੈਦਿਕ ਸੰਦੇਸ਼ ਨੂੰ ਮਕਬੂਲ ਕਰਨ ਅਤੇ ਹਿੰਦੂ ਸਮਾਜ ਵਿਚ ਸੁਧਾਰ ਲਿਆਉਣ ਸੰਬੰਧੀ ਦਇਆਨੰਦ ਨੇ ਆਪਣੇ ਵਿਚਾਰ ਹਾਲੇ ਸੋਧਣੇ ਸਨ। ਸੁਆਮੀ ਵਿਰਾਜਾਨੰਦ ਜੀ ਦਇਆਨੰਦ ਦੀ ਆਪਣੇ ਉਪਦੇਸ਼ ਦੇ ਪਸਾਰ ਲਈ ਲਏ ਵਾਅਦੇ ਪ੍ਰਤੀ ਲੰਬੀ ਚੁੱਪ ਤੇ ਚਿੰਤਾਤੁਰ ਹੋ ਗਏ। ਗੁਰੂ ਜੀ ਨੇ ਇਹ ਕੰਮ ਉਸ ਨੂੰ ਬੜੀਆਂ ਆਸਾਂ ਨਾਲ ਸੌਂਪਿਆ ਸੀ।

ਇਹ ਗੱਲ ਅਜੀਬ ਹੈ ਕਿ ਦਇਆਨੰਦ ਆਪ ਮੂਰਤੀ ਪੂਜਾ ਦੇ ਵਿਰੁੱਧ ਸੀ ਪਰ ਚਾਲ੍ਹੀਆਂ ਮਗਰੋਂ ਉਸ ਦਾ ਰੁਝਾਨ ਸ਼ੈਵ ਫਿਰਕੇ ਵਲ ਹੋ ਗਿਆ। ਜੈਪੁਰ ਵਿਚ ਉਹਨਾਂ ਦੀ ਵੈਸ਼ਨੋ ਫਿਰਕੇ ਦੇ ਪੰਡਤਾਂ ਨਾਲ ਬਹਿਸ ਹੋ ਗਈ ਜਿਸ ਵਿਚ ਉਸ ਨੇ

ਉਹਨਾਂ ਨੂੰ ਸਿੱਧਿਆਂ ਕਰ ਦਿਤਾ ਅਤੇ ਜੈਪੁਰ ਦੇ ਰਾਜੇ ਨੂੰ ਸ਼ੈਵ ਬਣਾ ਲਿਆ ਗਿਆ। ਪਰ ਪੁਸ਼ਕਰ ਅਤੇ ਅਜਮੇਰ ਵਿਚ ਦਇਆਨੰਦ ਨੇ ਦੋਵੇਂ ਸ਼ੈਵ ਅਤੇ ਵੈਸ਼ਨੂੰ ਫ਼ਿਰਕਿਆਂ ਦੀ ਆਲੋਚਨਾ ਕੀਤੀ। ਉਸ ਨੇ ਮਹਿਸੂਸ ਕੀਤਾ, ਕਿ ਮੂਰਤੀ ਪੂਜਾ ਨੂੰ ਉਤਸਾਹਿਤ ਕਰ ਕੇ ਇਹ ਫ਼ਿਰਕੇ ਲੋਕਾਂ ਦੇ ਹੌਂਸਲੇ ਪ੍ਰਸਤ ਕਰ ਰਹੇ ਹਨ। ਉਸ ਨੇ ਹੁਣ ਅਨੁਭਵ ਕੀਤਾ ਕਿ ਪਰਮਾਤਮਾ ਦਾ ਕੋਈ ਰੂਪ ਨਹੀਂ; ਇਸ ਕਰ ਕੇ ਮੂਰਤੀਆਂ ਦੀ ਪੂਜਾ ਸ਼ੁਰੂ ਕਰ ਕੇ ਹਨੇਰੇ ਵਿਚ ਹੱਥ ਮਾਰਦੇ ਫਿਰਨ ਵਾਲੀ ਗੱਲ ਹੋਵੇਗੀ। ਅਜਮੇਰ ਵਿਖੇ ਉਸ ਦਾ ਸਾਹਮਣਾ ਮੌਲਵੀਆਂ ਅਤੇ ਈਸਾਈ ਪਾਦਰੀਆਂ ਨਾਲ ਹੋਇਆ ਅਤੇ ਪਰਮਾਤਮਾ, ਜੀਵਨ ਦੇ ਨਿਕਾਸ ਅਤੇ ਆਵਾਗਵਣ ਬਾਰੇ ਬਹਿਸ ਹੋਈ। ਉਸਨੇ ਕਰਨਲ ਬਰੁੱਕ ਨੂੰ ਗਊ-ਬੱਧ ਉਤੇ ਕਾਨੂੰਨੀ ਪਾਬੰਦੀ ਲਾਉਣ ਲਈ ਮਨਾ ਲਿਆ।

ਤਿੰਨ ਵਰ੍ਹਿਆਂ ਮਗਰੋਂ ਦਇਆਨੰਦ ਮਥਰਾ ਮੁੜਿਆ ਅਤੇ ਆਪਣੇ ਗੁਰੂ ਨੂੰ ਮਿਲਿਆ। ਉਸ ਨੇ ਗੁਰੂ ਨੂੰ ਦੋ ਮੋਹਰਾਂ ਅਤੇ ਸਰੋਪਾ ਭੇਟ ਕੀਤਾ। ਉਸ ਨੇ ਆਪਣੀਆਂ ਕੁਝ ਸ਼ੰਕਾਂਵਾਂ ਦਾ ਵੀ ਸਮਾਧਾਨ ਕਰਵਾਇਆ। 1866 ਵਿਚ ਹਰਦੁਆਰ ਵਿਖੇ ਕੁੰਭ ਮੇਲੇ ਲਈ ਬਹੁਤ ਸੰਗਤਾਂ ਆਈਆਂ। ਦਇਆਨੰਦ ਉਥੇ ਪਹੁੰਚ ਗਿਆ ਅਤੇ ਸ਼ਹਿਰ ਤੋਂ ਤਿੰਨ ਮੀਲ ਦੂਰ ਆਪਣਾ ਤੰਬੂ ਲਾ ਲਿਆ। ਉਹ ਇਕ ਆਕਰਸ਼ਕ ਵਿਅਕਤੀ ਸੀ ਅਤੇ ਉਸ ਦਾ ਗਿਆਨ ਏਨਾ ਗੰਭੀਰ ਸੀ ਕਿ ਸੈਂਕੜੇ ਲੋਕੀਂ ਆਪ ਦੇ ਪ੍ਰਵਚਨ ਸੁਣਨ ਲਈ ਇਕੱਠੇ ਹੋਣੇ ਸ਼ੁਰੂ ਹੋ ਗਏ। ਪਹਿਲਾਂ ਦਇਆਨੰਦ ਨੇ ਵੇਦਾਂ ਦੇ ਕੁਝ ਮੰਤਰ ਬੋਲੇ ਅਤੇ ਫੇਰ ਰੱਬ ਇਕ ਹੋਣ ਬਾਰੇ ਬੋਲੇ ਅਤੇ ਆਪਣੀਆਂ ਧਾਰਨਾਵਾਂ ਪੇਸ਼ ਕਰ ਕੇ ਮੂਰਤੀ ਪੂਜਾ ਦੀ ਨਿੰਦਿਆ ਕੀਤੀ। ਸਰੋਤਿਆਂ ਨੇ ਆਪ ਦੇ ਵਿਚਾਰ ਪੂਰੇ ਧਿਆਨ ਨਾਲ ਸੁਣੇ। ਮੂਰਤੀ ਪੂਜਾ ਤੋਂ ਬਿਨਾਂ ਦਇਆਨੰਦ ਨੇ ਹਿੰਦੂਆਂ ਦੇ ਬਹੁਤ ਸਾਰੇ ਰਸਮਾਂ ਰਿਵਾਜ਼ਾਂ ਦੀ ਆਲੋਚਨਾ ਵੀ ਕੀਤੀ। ਆਪਣੇ ਗੁਰੂ ਵਾਂਗ, ਦਇਆਨੰਦ ਦੇ ਮਨ ਵਿਚ ਪੁਰਾਣਾਂ ਦਾ ਕੋਈ ਸਤਿਕਾਰ ਨਹੀਂ ਸੀ। ਉਸ ਨੇ ਉਹਨਾਂ ਦੀ ਆਲੋਚਨਾ ਕੀਤੀ। ਉਸ ਨੇ ਆਪਣੇ ਸਰੋਤਿਆਂ ਨੂੰ ਜ਼ੋਰ ਦੇ ਕੇ ਚੰਗੇ ਕਰਮਾਂ ਦਾ ਉਪਦੇਸ਼ ਦਿਤਾ, ਤੇ ਕਿਹਾ ਕਿ ਚੰਗੇ ਕਰਮਾਂ ਨਾਲ ਸ਼ਾਂਤੀ ਤੇ ਮੁਕਤੀ ਮਿਲ ਸਕਦੀ ਹੈ। ਉਸ ਨੇ ਆਪਣੇ ਸਰੋਤਿਆਂ ਨੂੰ ਇਹ ਸਪੱਸ਼ਟ ਕਰ ਦਿਤਾ ਕਿ ਉਤਸਵਾਂ ਦੇ ਅਵਸਰ ਤੇ ਪਵਿੱਤਰ ਦਰਿਆਵਾਂ ਵਿਚ ਇਸ਼ਨਾਨ ਕਰਨ ਨਾਲ ਕਦੇ ਪਾਪ ਨਹੀਂ, ਧੁਲ ਸਕਦੇ ਜੇ ਚੰਗੇ ਕਰਮ ਨਾ ਕੀਤੇ ਜਾਣ। ਭਾਵੇਂ ਦਇਆਨੰਦ ਨੇ ਸੈਂਕੜੇ ਲੋਕਾਂ ਦੇ ਜੀਵਨ ਅਤੇ ਰਵੱਈਆਂ ਵਿਚ ਤਬਦੀਲੀ ਕੀਤੀ ਪਰ ਉਸ ਨੂੰ ਸਾਧੂਆਂ ਦੀ ਸ਼ਾਨ ਅਤੇ ਉਹਨਾਂ ਪ੍ਰਤੀ ਲੋਕਾਂ ਵਿਚ ਸ਼ਰਧਾ ਦੇਖ ਕੇ ਦੁੱਖ ਹੋਇਆ। ਉਹ ਮਹੰਤਾਂ ਵਲੋਂ ਮਾਇਆ ਦਾ ਦਿਖਾਵਾ ਦੇਖ ਕੇ ਇੰਨਾ ਨਿਰਾਸ਼ ਹੋਇਆ ਕਿ ਉਸ ਨੇ ਆਪਣੇ ਕੋਲ ਜਿਹੜੇ ਕਪੜੇ, ਪੈਸੇ ਤੇ ਪੁਸਤਕਾਂ ਸਨ, ਸਾਰਾ ਤਿਆਗ ਦੇਣ ਦਾ ਫ਼ੈਸਲਾ ਕਰ ਲਿਆ। ਉਸ ਨੇ ਇਹ ਸਾਰਾ ਕੁਝ ਉਦੋਂ ਤੇ ਉਥੇ ਹੀ ਵੰਡ ਦਿਤਾ। ਉਸ ਨੇ ਆਪਣੇ ਗੁਰੂ ਨੂੰ ਮਹਾਭਾਸ਼ਯ, ਇਕ ਲੰਬਾ ਕੱਪੜਾ ਅਤੇ ਪੈਂਤੀ ਰੁਪਏ ਭੇਜ ਦਿਤੇ ਅਤੇ ਆਪਣੇ ਕੋਲ ਸਿਰਫ਼ ਇਕ ਲੰਗੋਟ ਹੀ ਰਖਿਆ। ਉਸ ਨੇ ਲੰਗੋਟ ਪਹਿਨ ਕੇ ਆਪਣੇ ਸ਼ਰੀਰ ਤੇ ਭਸਮ ਮਲ ਕੇ ਇਕ ਸੋਟੀ ਹੱਥ ਵਿਚ ਫੜ ਲਈ ਤੇ ਇਸ ਤਰ੍ਹਾਂ ਆਪਣਾ ਸਾਰਾ ਭੇਸ

ਹੀ ਬਦਲ ਲਿਆ। ਟੀ. ਜੇ. ਸਕਾਟ ਅਨੁਸਾਰ, ਦਇਆਨੰਦ ਇਕ 'ਸ਼ਾਨਦਾਰ ਹਾਜ਼ਰ ਜਵਾਬ' ਅਤੇ 'ਸ਼ਾਹੀ ਲਗਨ' ਵਾਲਾ ਮਨੁੱਖ ਸੀ ਅਤੇ ਉਹ ਇਕ ਸਾਧਾਰਣ ਵਿਰੋਧੀ ਨੂੰ ਅਹਿਰਣ ਤੇ ਹਥੌੜੇ ਦੀ ਚੋਟ ਦੇ ਢੰਗ ਨਾਲ ਸੋਧ ਲੈਂਦਾ ਸੀ।

ਹਰਦੁਆਰ ਤੋਂ ਦਇਆਨੰਦ ਦੂਰ ਦੂਰ ਤੱਕ ਮਸ਼ਹੂਰ ਹੋ ਗਿਆ। ਉਸ ਦੇ ਭਾਸ਼ਣ ਸੁਣਨ ਲਈ ਲੋਕ ਦੂਰ ਦੂਰ ਤੋਂ ਆਉਣ ਲਗੇ। ਉਹ ਆਪਣੇ ਸਰੋਤਿਆਂ ਦੀਆਂ ਸ਼ੰਕਾਵਾਂ ਦਾ ਸਮਾਧਾਨ ਕਰ ਕੇ ਖੁਸ਼ ਹੁੰਦੇ ਸਨ ਅਤੇ ਜਿਥੇ ਵੀ ਉਹ ਬੋਲਦੇ ਉਹਨਾਂ ਨੂੰ ਸੰਧਿਆ (ਸਵੇਰੇ ਸ਼ਾਮ ਦਾ ਪਾਠ) ਕਰਨ, ਗਾਇਤ੍ਰੀ ਪੜ੍ਹਨ ਅਤੇ ਅਗਨੀ-ਹੋਤਰ ਯੱਗ ਕਰਨ ਲਈ ਜ਼ਰੂਰ ਪ੍ਰੇਰਦੇ ਸਨ।

ਜਦੋਂ ਹਰਦੁਆਰ ਵਿਚੋਂ ਇਕੱਠੀਆਂ ਹੋਈਆਂ ਵਿਸ਼ਾਲ ਸੰਗਤਾਂ ਚਲੀਆਂ ਗਈਆਂ ਸੁਆਮੀ ਜੀ ਨੇ ਵੀ ਆਪਣਾ ਤੰਬੂ ਉਖਾੜ ਦਿਤਾ ਅਤੇ ਭਾਸ਼ਣਾਂ ਦੇ ਦੌਰੇ ਲਈ ਰਵਾਨਾ ਹੋ ਗਏ। ਉਸ ਨੇ ਉਸ ਦੇ ਰਾਹ ਆਉਂਦੀਆਂ ਸਾਰੀਆਂ ਮਹੱਤਵਪੂਰਨ ਥਾਵਾਂ ਵੇਖੀਆਂ। ਹਰਦੁਆਰ ਤੋਂ ਉਹ ਫਾਰੁਖਾਬਾਦ ਗਏ, ਉਥੋਂ ਅਨੂਪ ਸ਼ਹਿਰ ਗਏ ਜਿਥੇ ਬਹੁਤ ਸਾਰੇ ਲੋਕਾਂ ਨੇ ਆਪ ਨੂੰ ਮਿਲਣ ਮਗਰੋਂ ਚੱਕਰਾਂਕਿਤ ਫਿਰਕੇ ਨੂੰ ਤਿਆਗ ਦਿਤਾ। ਇਹ ਫਿਰਕਾ ਵੱਲਭ ਫਿਰਕੇ ਦੀ ਇਕ ਸ਼ਾਖ ਹੈ। ਰਾਮ ਘਾਟ ਵਿਖੇ ਇਕ ਬ੍ਰਾਹਮਣ ਦਇਆਨੰਦ ਦੀਆਂ ਮੂਰਤੀ ਪੂਜਾ ਵਿਰੁਧ ਦਲੀਲਾਂ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਮੂਰਤੀ ਪੂਜਾ ਕਰਨੀ ਛੱਡ ਦਿੱਤੀ। ਕਰਣਵਸ ਵਿਖੇ ਉਸ ਨੇ ਇਕ ਸੰਸਕ੍ਰਿਤ ਵਿਦਵਾਨ ਪੰਡਤ ਅੰਬਾ ਦੱਤ ਨੂੰ ਬਹਿਸ ਵਿਚ ਹਰਾ ਦਿੱਤਾ ਅਤੇ ਪੰਡਤ ਨੇ ਭਰੀ ਸਭਾ ਵਿਚ ਐਲਾਨ ਕੀਤਾ ਕਿ ਮੂਰਤੀ ਪੂਜਾ ਵੇਦਾਂ ਦੇ ਵਿਰੁੱਧ ਹੈ। ਇਕ ਹੋਰ ਬ੍ਰਾਹਮਣ-ਪੰਡਤ ਹੀਰਾਵੱਲਭ ਨੇ ਦਲੀਲਬਾਜ਼ੀ ਸ਼ੁਰੂ ਹੋਣ ਤੋਂ ਪਹਿਲਾਂ ਐਲਾਨ ਕੀਤਾ ਕਿ ਉਹ ਦਇਆਨੰਦ ਨੂੰ ਆਪਣੀਆਂ ਦਲੀਲਾਂ ਨਾਲ ਏਨਾ ਪ੍ਰਭਾਵਿਤ ਕਰੇਗਾ ਕਿ ਉਹ ਆਪ ਮੂਰਤੀਆਂ ਨੂੰ ਭੋਗ ਲਗਵਾਏਗਾ। ਦੋਹਾਂ ਧਿਰਾਂ ਨੇ ਲਗਾਤਾਰ ਛੇ ਦਿਨ ਆਪਣੇ ਨਜ਼ਰੀਏ ਪੇਸ਼ ਕੀਤੇ ਜਿਸ ਤੋਂ ਮਗਰੋਂ ਪੰਡਤ ਹੀਰਾਵੱਲਭ ਨੇ ਹਾਰ ਮੰਨ ਲਈ ਅਤੇ ਆਪਣੀਆਂ ਸਾਰੀਆਂ ਮੂਰਤੀਆਂ ਗੰਗਾ ਵਿਚ ਸੁੱਟ ਦਿਤੀਆਂ। ਦਇਆਨੰਦ ਦੀ ਪ੍ਰਸਿੱਧੀ ਜੰਗਲ ਦੀ ਅੱਗ ਵਾਂਗ ਫੈਲ ਗਈ। ਇਸੇ ਤਰ੍ਹਾਂ ਪੰਡਤ ਅੰਗਦ ਸ਼ਾਸਤਰੀ ਨੇ ਵੀ ਆਪਣੀਆਂ ਮੂਰਤੀਆਂ ਗੰਗਾ ਵਿਚ ਸੁੱਟ ਦਿਤੀਆਂ। ਸ੍ਰੀਮਦ ਭਾਗਵਤ ਉਤੇ ਵਿਗਿਆਨ ਨਾ ਦੇਣ ਦਾ ਵੀ ਵਾਅਦਾ ਕੀਤਾ।

ਕਰਣਵਸ ਵਿਖੇ ਦਇਆਨੰਦ ਦੀ ਮੁਲਾਕਾਤ ਚੱਕਰਾਂਕਿਤ ਫ਼ਿਰਕੇ ਦੇ ਪੈਰੋਕਾਰ ਇਕ ਰਾਜਪੂਤ—ਰਾਓ ਕਰਣ ਸਿੰਘ ਨਾਲ ਹੋਈ। ਉਹ ਕਿਸੇ ਰੰਗਾਚਾਰੀਆਂ ਦਾ ਚੇਲਾ ਸੀ। ਇਸ ਰਾਜਪੂਤ ਦਾ ਦਇਆਨੰਦ ਪ੍ਰਤੀ ਵਤੀਰਾ ਅਸਲੀ ਖੱਤਰੀਆਂ ਵਾਲਾ ਨਹੀਂ ਸੀ ਕਿਉਂਕਿ ਉਸ ਨੇ ਇਕ ਸੰਨਿਆਸੀ ਤੇ ਤਲਵਾਰ ਨਾਲ ਹਮਲਾ ਕੀਤਾ ਜਿਸ ਦੇ ਦਇਆਨੰਦ ਨੇ ਦੋ ਟੁਕੜੇ ਕਰ ਦਿੱਤੇ। ਮਗਰੋਂ ਉਸ ਰਾਜਪੂਤ ਨੇ ਸੁਆਮੀ ਦਇਆ-ਨੰਦ ਦਾ ਕਤਲ ਕਰਨ ਲਈ ਦੋ ਪਹਿਲਵਾਨ ਭੇਜੇ ਪਰ ਉਹ ਆਪਣੇ ਮਿਸ਼ਨ ਵਿਚ ਸਫ਼ਲ ਨਾ ਹੋ ਸਕੇ। ਉਹਨਾਂ ਦੇ ਜੀਵਨ ਉਤੇ ਇਹ ਹਮਲੇ ਦਇਆਨੰਦ ਨੂੰ ਡਰਾ ਨਾ ਸਕੇ। ਉਸ ਨੂੰ ਚੱਕਰਾਂਕਿਤ ਫਿਰਕੇ ਵਿਰੁੱਧ ਬੋਲਣ ਤੋਂ ਨਾ ਰੋਕਿਆ ਜਾ ਸਕਿਆ।

ਇਸ ਫ਼ਿਰਕੇ ਦੀ ਉੱਤਰੀ ਭਾਰਤ ਦੇ ਲੋਕਾਂ ਵਿਚ ਬਹੁਤ ਮਾਨਤਾ ਸੀ ।

ਦਇਆਨੰਦ ਕਰਣਵਸ ਤੋਂ ਬਰਾਸਤਾ ਅੰਬਾਗੜ੍ਹ, ਸ਼ਾਹਬਾਜ਼ਪੁਰ ਅਤੇ ਕਾਇਮਗੰਜ, 1868 ਵਿਚ ਫਰੁੱਖਾਬਾਦ ਜਾ ਪਹੁੰਚੇ । ਉਥੇ ਉਹਨਾਂ ਨੇ ਅਨੇਕ ਲੋਕਾਂ ਨੂੰ ਜੰਜੂ ਧਾਰਨ ਕਰਵਾਏ ਅਤੇ ਲੋਕਾਂ ਨੂੰ ਸੰਧਿਆ ਅਤੇ ਅਗਨੀਹੋਤਰ ਦਾ ਪਾਠ ਸ਼ੁਰੂ ਕਰਨ ਲਈ ਕਿਹਾ । ਉਥੇ ਵੀ ਉਹਨਾਂ ਦੀ ਦੋ ਵਿਦਵਾਨ ਪੰਡਤਾਂ ਨਾਲ ਮੂਰਤੀ ਪੂਜਾ ਸੰਬੰਧੀ ਬਹਿਸ ਹੋਈ । ਉਹਨਾਂ ਨੇ ਵੀ ਪ੍ਰਵਾਨ ਕੀਤਾ ਕਿ ਮੂਰਤੀ ਪੂਜਾ ਵੇਦਾਂ ਦੇ ਅਸੂਲ ਵਿਰੁੱਧ ਹੈ । ਇਹ ਗੱਲ ਫਰੁੱਖਾਬਾਦ ਦੀ ਹੈ ਕਿ ਉਸ ਨੂੰ ਜਰਮਨੀ ਤੋਂ ਚਾਰ ਵੇਦਾਂ ਦੀ ਇਕ ਇਕ ਕਾਪੀ ਮਿਲੀ ਸੀ । ਉਹਨਾਂ ਨੇ ਉਥੇ ਵੈਦਿਕ ਸਾਹਿਤ ਪੜ੍ਹਾਉਣ ਲਈ ਇਕ ਸੰਸਕ੍ਰਿਤ ਪਾਠਸ਼ਾਲਾ ਸਥਾਪਿਤ ਕੀਤੀ । ਕੁਝ ਜੁਆਨ ਆਦਮੀ ਈਸਾਈ ਬਣਨ ਦੀ ਸੋਚ ਰਹੇ ਸਨ, ਪਰ ਉਹਨਾਂ ਨੇ ਦਇਆਨੰਦ ਨੂੰ ਮਿਲਣ ਮਗਰੋਂ ਇਹ ਵਿਚਾਰ ਤਿਆਗ ਦਿੱਤਾ ।

ਕੁੱਝ ਦਿਨ ਫਰੁੱਖਾਬਾਦ ਰਹਿਣ ਮਗਰੋਂ ਸੁਆਮੀ ਦਇਆਨੰਦ ਕਾਨ੍ਹਪੁਰ ਚਲੇ ਗਏ । ਉਥੇ ਉਹਨਾਂ ਦੀ ਫੇਰ ਦੋ ਪੰਡਤਾਂ ਨਾਲ ਬਹਿਸ ਹੋਈ । ਉਨ੍ਹਾਂ ਨੂੰ ਉਹ ਪਹਿਲਾਂ ਵੀ ਹਰਾ ਚੁੱਕੇ ਸਨ । ਅਸਿਸਟੈਂਟ ਕਮਿਸ਼ਨਰ ਸ੍ਰੀ ਡਬਲਿਊ ਥਾਇਰੇ ਨੇ, ਜਿਨ੍ਹਾਂ ਨੇ ਇਸ ਗੋਸ਼ਟੀ ਦੀ ਪ੍ਰਧਾਨਗੀ ਕੀਤੀ, ਸੁਆਮੀ ਦਇਆਨੰਦ ਦੇ ਪੱਖ ਵਿਚ ਫ਼ੈਸਲਾ ਦਿੱਤਾ । ਇਸ ਨਾਲ ਸੁਆਮੀ ਦਇਆਨੰਦ ਸਾਰੇ ਕਾਨ੍ਹਪੁਰ ਵਿਚ ਮਸ਼ਹੂਰ ਹੋ ਗਏ ਅਤੇ ਅਨੇਕ ਲੋਕਾਂ ਨੇ ਮੂਰਤੀਆਂ ਬਾਹਰ ਸੁੱਟ ਦਿੱਤੀਆਂ ।

1869 ਵਿਚ ਸੁਆਮੀ ਜੀ ਵਾਰਾਨਸੀ ਗਏ ਜਿੱਥੇ ਉਹਨਾਂ ਨੇ ਕਾਸ਼ੀ ਦੇ ਪੰਡਤਾਂ ਨਾਲ ਚਾਰ ਘੰਟੇ ਲੰਬੀ ਬਹਿਸ ਕੀਤੀ । ਬਦਕਿਸਮਤੀ ਨਾਲ ਜਜ—ਕਾਸ਼ੀ ਦਾ ਹਾਕਮ ਮਹਾਰਾਜਾ ਈਸ਼ਵਰੀ ਪ੍ਰਸ਼ਾਦ ਨਰਾਇਣ ਸਿੰਘ ਆਪ ਮੂਰਤੀਪੂਜ ਹੋਣ ਕਰਕੇ ਪੱਖਪਾਤੀ ਹੋ ਗਿਆ । ਇਸ ਮਹਾਨ ਗੋਸ਼ਟੀ ਨੂੰ ਸੁਣਨ ਲਈ ਲੱਗਪੱਗ ਪੰਜਾਹ ਹਜ਼ਾਰ ਲੋਕੀਂ ਇਕੱਠੇ ਹੋਏ । ਸੁਆਮੀ ਦਇਆਨੰਦ ਦੇ ਮੁਕਾਬਲੇ ਵਿਚ ਕੋਈ ਅੱਧੀ ਦਰਜਨ ਪੰਡਤ ਬੈਠੇ ਹੋਏ ਸਨ, ਜਿਹੜੇ ਸਿੱਧੇ ਜਾਂ ਅਸਿੱਧੇ ਢੰਗ ਨਾਲ ਵਿਜੇ ਦਾ ਸਿਹਰਾ ਖੋਹਣਾ ਚਾਹੁੰਦੇ ਸਨ । ਗੋਸ਼ਟੀ ਨੂੰ ਇਸ ਵਿਸ਼ੇ ਤੇ ਸੀਮਿਤ ਰੱਖਣ ਦੀ ਥਾਂ ਕਿ 'ਮੂਰਤੀ ਪੂਜਾ ਦੀ ਵੇਦਾਂ ਨੇ ਪ੍ਰਵਾਨਗੀ ਦਿੱਤੀ ਹੈ ਜਾਂ ਨਹੀਂ', ਇਸ ਬਹਿਸ ਨੂੰ ਖਿੱਚ ਕੇ ਪੁਰਾਣਾਂ ਦੀ ਪ੍ਰਮਾਣੀਕਤਾ ਵਲ ਲੈ ਗਏ । ਹਨ੍ਹੇਰਾ-ਹੋਣ ਤੇ ਪੰਡਤ ਵਮਨਚਾਰੀਆਂ ਨੇ ਦੋ ਪੰਨੇ ਪੇਸ਼ ਕਰ ਦਿੱਤੇ ਜਿਨ੍ਹਾਂ ਉਤੇ ਹੱਥ ਲਿਖਤ ਸਾਫ਼ ਪੜ੍ਹੀ ਵੀ ਨਹੀਂ ਸੀ ਜਾ ਸਕਦੀ ਅਤੇ ਉਹਨਾਂ ਬਾਰੇ ਉਸ ਨੇ ਕਿਹਾ ਕਿ ਇਹ ਵੇਦਾਂ ਦੇ ਸਫੇ ਹਨ ਜਿਹੜੇ ਕਹਿੰਦੇ ਹਨ ਕਿ ਯੱਗ ਦੇ ਦਸਵੇਂ ਦਿਨ ਪੁਰਾਣਾ ਦਾ ਪਾਠ ਸੁਣਨਾ ਚਾਹੀਦਾ ਹੈ । ਅਸਲ ਵਿਚ ਦੋ ਪੰਨਿਆਂ ਤੇ ਕਿਸੇ ਵੀ ਵੇਦ ਦਾ ਨਾਂ ਨਹੀਂ ਸੀ ਅਤੇ ਉਹ ਵੇਦਾਂ ਦੇ ਕਿਸੇ ਕਾਂਡ ਜਾਂ ਸਲੋਕ ਦਾ ਹਵਾਲਾ ਪੇਸ਼ ਨਹੀਂ ਕਰਦੇ ਸਨ । ਪਰ ਜਿਹਾ ਕਿ ਪਹਿਲਾਂ ਹੀ ਸਕੀਮ ਬਣਾਈ ਹੋਈ ਸੀ, ਪੰਡਤਾਂ ਨੇ ਰੌਲਾ ਪਾ ਦਿੱਤਾ ਕਿ ਦਇਆਨੰਦ ਸਰਸਵਤੀ ਹਾਰ ਗਏ ਹਨ ਅਤੇ ਮਹਾਰਾਜਾ ਸਾਹਿਬ ਵੀ ਪੰਡਤਾਂ ਦੇ ਪੱਖ ਵਿਚ ਫ਼ੈਸਲਾ ਦੇ ਕੇ ਗੋਸ਼ਟੀ ਵਿਚੋਂ ਉਠ ਕੇ ਤੁਰ ਗਏ ।

ਪੰਡਤਾਂ ਦੀ ਇਸ ਅਯੋਗ ਹਰਕਤ ਤੇ ਦਇਆਨੰਦ ਜੀ ਬਹੁਤ ਦੁੱਖੀ ਹੋਏ । ਪਰ

ਬਹੁਤ ਸਾਰੇ ਅਖਬਾਰਾਂ ਨੇ ਸੁਆਮੀ ਜੀ ਦਾ ਪੱਖ ਪੂਰਿਆ ਅਤੇ ਐਲਾਨ ਕੀਤਾ ਕਿ ਵਿਜੇਤਾ ਓਹੀ ਸਨ ਅਤੇ ਪੰਡਤਾਂ ਦੇ ਜੰਗਲੀ ਵਿਹਾਰ ਉਤੇ ਦੁੱਖ ਪ੍ਰਗਟ ਕੀਤਾ ਅਤੇ ਕਿਹਾ ਕਿ ਪੰਡਤਾਂ ਦੇ ਸ਼ਰਧਾਲੂਆਂ ਨੇ ਸੁਆਮੀ ਦਇਆਨੰਦ ਨੂੰ ਇੱਟਾਂ ਪੱਥਰ ਮਾਰ ਕੇ ਸ਼ਰਮ ਨਹੀਂ ਆਈ।

ਇਹ ਸੱਚਾਈ ਕਿ ਦਇਆਨੰਦ ਜੇਤੂ ਰਿਹਾ ਸਭ ਨੂੰ ਪਤਾ ਚਲ ਗਈ। ਬਹੁਤ ਸਾਰੇ ਲੋਕਾਂ ਨੂੰ ਗੋਸ਼ਟੀ ਦੇ ਖਤਮ ਹੋਣ ਤੋਂ ਤੁਰਤ ਮਗਰੋਂ ਇਹ ਸਮਝ ਆ ਗਈ ਸੀ। ਰਾਜ ਪੰਡਤ ਤਾਰਾ ਨਾਥ ਤਰਕਰਤਨ ਨੇ ਇਕ ਬੰਗਾਲੀ ਵਿਦਵਾਨ ਚੰਦਰ ਸ਼ੇਖਰ ਨੂੰ ਦੱਸਿਆ ਕਿ ਜੇ ਉਹ ਸੁਆਮੀ ਦਇਆਨੰਦ ਦੇ ਇਸ ਵਿਚਾਰ ਨੂੰ ਪ੍ਰਵਾਣ ਕਰ ਲੈਂਦਾ ਤਾਂ ਉਹ ਕਾਸ਼ੀ ਦੇ ਹਾਕਮ ਦੀਆਂ ਨਿਗਾਹਾਂ ਵਿਚ ਗਿਰ ਜਾਂਦਾ ਕਿ ਪੁਰਾਣ ਰਿਸ਼ੀਆਂ ਨੇ ਨਹੀਂ ਸਨ ਲਿਖੇ ਅਤੇ ਕਿ ਉਹਨਾਂ ਵਿਚ ਬਹੁਤ ਸਾਰੀਆਂ ਮਨਘੜਤ ਕਹਾਣੀਆਂ ਹਨ। ਇਸੇ ਤਰ੍ਹਾਂ ਮਹਾਰਾਜਾ ਈਸ਼ਵਰੀ ਪ੍ਰਸਾਦ ਨਰਾਇਣ ਸਿੰਘ ਨੇ ਵੀ ਦਇਆਨੰਦ ਨਾਲ ਕੀਤੇ ਇਸ ਵਿਹਾਰ ਦਾ ਪਛਤਾਵਾ ਉਹਨਾਂ ਨੂੰ ਆਪਣੇ ਘਰ ਦਾਅਵਤ ਤੇ ਬੁਲਾ ਕੇ ਪੇਸ਼ ਕੀਤਾ ਅਤੇ ਦਇਆਨੰਦ ਦੇ ਮਹਿਲ ਪੁੱਜਣ ਤੇ ਉਸ ਨੇ ਉਸ ਨੂੰ ਆਪਣੀ ਸੁਨਹਿਰੀ ਗੱਦੀ ਤੇ ਬਿਠਾਇਆ ਅਤੇ ਆਪ ਚਾਂਦੀ ਦੀ ਗੱਦੀ ਤੇ ਬੈਠਿਆ ਅਤੇ ਉਹਨਾਂ ਦਾ ਆਦਰ ਮਾਣ ਕਰਕੇ ਉਹਨਾਂ ਨੂੰ ਫੁੱਲਾਂ ਦਾ ਹਾਰ ਪਾਇਆ। ਉਸ ਨੇ ਸੁਆਮੀ ਜੀ ਨੂੰ ਸਾਫ ਸਾਫ ਦੱਸ ਦਿੱਤਾ ਕਿ ਕਿਉਂਕਿ ਉਸ ਦੇ ਬਜ਼ੁਰਗ ਸ਼ਿਵਜੀ ਮਹਾਰਾਜ ਦੇ ਪੁਜਾਰੀ ਸਨ ਇਸ ਕਰਕੇ ਉਹ ਮੂਰਤੀਪੂਜ ਸੀ ਅਤੇ ਉਹਨਾਂ ਦੇ ਪਦ ਚਿੰਨ੍ਹਾਂ ਤੇ ਚਲ ਰਿਹਾ ਸੀ। ਉਸ ਨੇ ਗੋਸ਼ਟੀ ਸਮੇਂ ਸੁਆਮੀ ਜੀ ਨਾਲ ਬੁਰੇ ਵਤੀਰੇ ਬਦਲੇ ਉਹਨਾਂ ਤੋਂ ਮੁਆਫੀ ਮੰਗੀ। ਪੰਡਤ ਬਾਲ ਸ਼ਾਸਤਰੀ, ਜਿਸ ਨੇ ਸੁਆਮੀ ਜੀ ਨੂੰ ਪ੍ਰਸ਼ਨ ਇਸ ਗੋਸ਼ਟੀ ਸਮੇਂ ਪੁਛੇ ਸਨ, ਨੇ ਮੁਲਤਾਨ ਦੇ ਗੋਸੁਆਮੀ ਘਨਸ਼ਿਆਮ ਦਾਸ ਨੂੰ ਦੱਸਿਆ ਕਿ ਦਇਆਨੰਦ ਨੂੰ ਗੋਸ਼ਟੀ ਲਈ ਵੰਗਾਰਨਾ ਉਸ ਦੇ ਵੱਸ ਦੀ ਗੱਲ ਨਹੀਂ।

ਇਕ ਮਹੀਨਾ ਕਾਸ਼ੀ ਵਿਚ ਠਹਿਰਨ ਮਗਰੋਂ ਦਇਆਨੰਦ ਪਰਿਆਗ ਲਈ ਰਵਾਨਾ ਹੋ ਗਏ। ਕਾਸ਼ੀ ਵਿਚ ਉਹਨਾਂ ਨੇ ਬਹੁਤ ਸਾਰੇ ਸ਼ਰਧਾਲੂਆਂ ਦੀਆਂ ਸ਼ੰਕਾਵਾਂ ਦੂਰ ਕੀਤੀਆਂ ਅਤੇ ਬਹੁਤ ਸਾਰੇ ਭਾਸ਼ਣ ਦਿਤੇ ਜਿਨ੍ਹਾਂ ਵਿਚ ਆਪ ਨੇ ਪਰਮਾਤਮਾ ਦੀ ਏਕਤਾ ਦਾ ਸਿਧਾਂਤ ਪੇਸ਼ ਕੀਤਾ ਅਤੇ ਕਿਹਾ ਕਿ ਉਸ ਦੀ ਪੂਜਾ ਬਿਨਾਂ ਕਿਸੇ ਦਿਖਾਵੇ ਦੇ ਕੀਤੀ ਜਾਵੇ। ਕੁੰਭ ਮੇਲੇ ਦੇ ਅਵਸਰ ਤੇ ਹਜ਼ਾਰਾਂ ਲੋਕੀਂ ਪਰਿਆਗ ਪੁੱਜੇ। ਜਦੋਂ ਲੋਕਾਂ ਨੂੰ ਪਤਾ ਲੱਗਿਆ ਕਿ ਦਇਆਨੰਦ ਜੀ ਵੀ ਓਥੇ ਆ ਰਹੇ ਹਨ ਤਾਂ ਉਹ ਉਸ ਨੂੰ ਮਿਲਣ ਲਈ ਬਹੁਤ ਉਤਸੁਕ ਹੋ ਗਏ ਤੇ ਉਸ ਦਾ ਭਾਸ਼ਣ ਸੁਣਨ ਲਈ ਕਾਹਲੇ ਪੈ ਗਏ। ਦਇਆਨੰਦ ਨੇ ਆਮ ਵਾਂਗ ਆਪਣੇ ਸਰੋਤਿਆਂ ਨੂੰ ਉਸ ਰੱਬ ਦੀ ਪੂਜਾ ਕਰਨ ਦੀ ਪ੍ਰੇਰਨਾ ਦਿੱਤੀ ਜਿਸ ਦਾ ਕੋਈ ਰੂਪ ਅਤੇ ਰੰਗ ਨਹੀਂ ਅਤੇ ਯੋਗ ਸਾਧਨ ਕਰਨ ਲਈ ਕਿਹਾ ਜਿਹੜਾ ਸਿਹਤ ਨੂੰ ਠੀਕ ਰੱਖਣ ਵਿਚ ਸਹਾਈ ਹੁੰਦਾ ਹੈ ਅਤੇ ਚੰਗੀ ਸਿਹਤ ਦੀ ਰੂਹਾਨੀ ਚੜ੍ਹਾਈ ਵਿਚ ਸਹਾਇਤਾ ਕਰਦੀ ਹੈ। ਮਹਾਰਿਸ਼ੀ ਦੇਵੇਂਦਰ ਨਾਥ ਠਾਕੁਰ ਕੁੰਭ ਮੇਲੇ ਦੇ ਅਵਸਰ ਤੇ ਪਰਿਆਗ ਆਏ ਅਤੇ ਸੁਆਮੀ ਜੀ ਨੂੰ ਮਿਲੇ।

ਉਹਨਾਂ ਨੇ ਸੁਆਮੀ ਜੀ ਨੂੰ ਕਲਕੱਤਾ ਆਉਣ ਲਈ ਕਿਹਾ। ਦਇਆਨੰਦ ਨੇ ਉਹਨਾਂ ਦੀ ਦਾਅਵਤ ਪ੍ਰਵਾਣ ਕਰ ਲਈ।

ਪਰਿਆਗ ਵਿਚ ਦਇਆਨੰਦ ਨੇ ਕੁਝ ਹਿੰਦੂਆਂ ਨੂੰ ਈਸਾਈ ਬਣਨ ਤੋਂ ਰੋਕਿਆ ਅਤੇ ਮਾਧਵ ਚੰਦਰ ਚੱਕਰਵਰਤੀ ਨਾਮ ਦੇ ਇਕ ਨਾਸਤਕ ਦੇ ਜੀਵਨ ਵਿਚ, ਜਿਹੜਾ ਆਮ ਤੌਰ ਤੇ ਸ਼ਰਾਬ ਪੀਣ ਵਰਗੀਆਂ ਹੋਰ ਬੁਰਾਈਆਂ ਕਰਦਾ ਸੀ, ਭਾਰੀ ਤਬਦੀਲੀ ਲਿਆਂਦੀ। ਮਾਧਵ ਚੰਦਰ ਚੱਕਰਵਰਤੀ ਇਕ ਰੀਟਾਇਰਡ ਓਵਰਸੀਰ ਸੀ ਅਤੇ ਉਸ ਨੇ ਬਹੁਤ ਸਰਮਾਇਆ ਇਕੱਠਾ ਕਰ ਰਖਿਆ ਸੀ। ਉਹ ਆਪਣੇ ਆਪ ਨੂੰ ਬਹੁਤ ਵੱਡਾ ਵਿਦਵਾਨ ਸਮਝਦਾ ਸੀ ਅਤੇ ਉਸ ਨੇ ਦਇਆਨੰਦ ਉਤੇ ਇਕ ਸੌ ਇਕ ਸਵਾਲ ਕੀਤੇ। ਦਇਆਨੰਦ ਨੇ ਸਾਰਿਆਂ ਦਾ ਉੱਤਰ ਦਿਤਾ ਜਿਸ ਕਰਕੇ ਮਾਧਵ ਚੰਦਰ ਚੱਕਰਵਰਤੀ ਉਹਨਾਂ ਦੇ ਸ਼ਰਧਾਲੂ ਬਣ ਗਏ। ਉਹ ਦਇਆਨੰਦ ਦੇ ਉੱਤਰਾਂ ਤੋਂ ਇੰਨਾ ਪ੍ਰਭਾਵਤ ਹੋਇਆ ਕਿ ਇਕ ਸ਼ੁੱਧ ਆਰੀਆ ਬਣ ਕੇ ਉਸ ਨੇ ਹਰ ਰੋਜ਼, ਸੰਧਿਆ, ਹਵਨ ਅਤੇ ਗਾਇਤ੍ਰੀ ਜਾਪ ਸ਼ੁਰੂ ਕਰ ਦਿੱਤਾ। ਦਇਆਨੰਦ ਦੇ ਕਹਿਣ ਤੇ ਮਾਧਵ ਬਾਬੂ ਅਦਾਲਤ ਵਿਚ ਇਕ ਮੁਕੱਦਮੇ ਵਿਚ ਸੱਚ ਬੋਲ ਕੇ ਮੁਕੱਦਮਾ ਹਾਰ ਗਏ। ਪਰ ਉਸ ਨੂੰ ਕੇਸ ਹਾਰਨ ਦਾ ਜ਼ਰਾ ਵੀ ਦੁੱਖ ਨਾ ਹੋਇਆ।

ਪਰਿਆਗ ਤੋਂ ਦਇਆਨੰਦ ਮਿਰਜ਼ਾਪੁਰ ਚਲੇ ਗਏ। ਉਥੇ ਉਸ ਨੇ ਵੈਦਿਕ ਸੰਸਕ੍ਰਿਤ ਪਾਠਸ਼ਾਲਾ ਖੋਲ੍ਹੀ। ਵਾਰਾਣਸੀ ਵਿਚ ਉਹਨਾਂ ਨੇ ਭਾਸ਼ਨ ਦਿਤੇ ਜਿਨ੍ਹਾਂ ਵਿਚ ਉਹਨਾਂ ਸਾਰੇ ਫਿਰਕਿਆਂ ਦੀ ਨਿਖੇਧੀ ਕੀਤੀ ਜਿਹੜੇ ਵੇਦਾਂ ਦੇ ਸੰਕਲਪ ਦੇ ਵਿਰੁਧ ਸਨ। ਉਹਨਾਂ ਨੇ ਦਿਖਾਵਿਆਂ ਅਤੇ ਝੂਠੇ ਸਿਧਾਂਤਾਂ ਤੇ ਹਮਲਾ ਕੀਤਾ। ਕਾਸਗੰਜ ਵਿਚ ਵੀ ਉਹਨਾਂ ਨੇ ਇਕ ਸੰਸਕ੍ਰਿਤ ਪਾਠਸ਼ਾਲਾ ਸਥਾਪਿਤ ਕੀਤੀ।

ਸੁਆਮੀ ਦਇਆਨੰਦ 1870 ਵਿਚ ਅਨੂਪ ਸ਼ਹਿਰ ਪੁੱਜੇ। ਉਸ ਵੇਲੇ ਲੋਕੀਂ ਵਿਜੇਦਸਮੀ ਮਨਾ ਰਹੇ ਸਨ। ਦਇਆਨੰਦ ਦੁਸਿਹਰੇ ਦੇ ਤਿਉਹਾਰ ਵਿਰੁਧ ਸਨ, ਇਸ ਕਰਕੇ ਉਹਨਾਂ ਨੇ ਰਾਮਲੀਲਾ ਕੀਤੇ ਜਾਣ ਵਿਰੁਧ ਕਈ ਭਾਸ਼ਣ ਦਿਤੇ। ਉਹਨਾਂ ਜ਼ੋਰ ਦੇ ਕੇ ਕਿਹਾ, ਕਿ ਸਾਧਾਰਣ ਆਦਮੀਆਂ ਅਤੇ ਔਰਤਾਂ ਨੂੰ ਰਾਮ ਅਤੇ ਸੀਤਾ, ਜਿਹੜੇ ਸੱਚ ਮੁਚ ਮਹਾਨ ਸਨ, ਦਾ ਕੰਮ ਕਰਨ ਲਈ ਤਿਆਰ ਕਰਨਾ ਗ਼ਲਤ ਹੈ। ਰਾਮ ਅਤੇ ਸੀਤਾ ਦੇ ਸ਼ਰਧਾਲੂਆਂ ਨੂੰ ਉਹਨਾਂ ਦੇ ਜੀਵਨ ਦਾ ਅਧਿਅਨ ਕਰਨਾ ਚਾਹੀਦਾ ਹੈ ਅਤੇ ਉਹਨਾਂ ਤੇ ਅਮਲ ਕਰਨਾ ਚਾਹੀਦਾ ਹੈ। ਇਹੀ ਅਸਲੀ ਰਾਮ ਲੀਲਾ ਹੋਵੇਗੀ। ਉਸ ਨੇ ਪਰਲੋਕ ਸਿਧਾਰੇ ਪੂਰਵਜਾਂ ਦੇ ਸ਼ਰਾਧ ਕਰਨ ਨੂੰ ਵੀ ਨਿੰਦਿਆ ਅਤੇ ਕਿਹਾ ਕਿ ਜੀਵ ਅਤੇ ਬ੍ਰਹਮ ਦੋ ਵੱਖਰੀਆਂ ਚੀਜ਼ਾਂ ਹਨ ਅਤੇ ਉਹਨਾਂ ਦੇ ਗੁਣਾਂ ਦਾ ਵਰਣਨ ਕੀਤਾ। ਉਹ ਅਨੂਪ ਸ਼ਹਿਰ ਵਿਖੇ ਵੀ ਮੂਰਤੀ ਪੂਜਾ ਵਿਰੁਧ ਬੋਲੇ ਅਤੇ ਲੋਕਾਂ ਨੂੰ ਕਿਹਾ ਕਿ ਰੂਪ ਰੰਗ ਰਹਿਤ ਰੱਬ ਦੀ ਪੂਜਾ ਕਰੋ। ਇਕ ਬ੍ਰਾਹਮਣ ਉਹਨਾਂ ਦੇ ਭਾਸ਼ਣਾਂ ਤੋਂ ਇੰਨਾ ਤੰਗ ਆਇਆ ਕਿ ਉਸ ਨੇ ਸੁਆਮੀ ਜੀ ਨੂੰ ਪਾਨ ਵਿਚ ਜ਼ਹਿਰ ਦੇ ਦਿੱਤੀ। ਸੁਆਮੀ ਦਇਆਨੰਦ ਨੂੰ ਪਤਾ ਲੱਗਾ ਕਿ ਉਸ ਨੂੰ ਜ਼ਹਿਰ ਦੇ ਦਿੱਤੀ ਗਈ ਹੈ, ਤਾਂ ਉਸ ਨੇ ਯੋਗ ਸਾਧਨਾਂ ਦੀ ਸਹਾਇਤਾ ਨਾਲ ਉਲਟੀ ਕਰਕੇ ਕੱਢ ਦਿੱਤੀ। ਤਾਂ ਵੀ ਜਦੋਂ ਉਹ ਬ੍ਰਾਹਮਣ ਗ੍ਰਿਫ਼ਤਾਰ ਕਰਕੇ ਦਇਆਨੰਦ ਜੀ ਸਾਮ੍ਹਣੇ

ਲਿਆਂਦਾ ਗਿਆ ਤਾਂ ਉਹਨਾਂ ਨੇ ਉਸ ਨੂੰ ਮੁਆਫ ਕਰ ਦਿੱਤਾ। ਉਹਨਾਂ ਨੇ ਮੁਸਲਮਾਨ ਤਹਿਸੀਲਦਾਰ ਨੂੰ ਦੱਸਿਆ ਕਿ ਉਹ ਲੋਕਾਂ ਨੂੰ ਬੰਦੀ ਬਣਵਾਉਣ ਲਈ ਨਹੀਂ ਆਏ ਸਗੋਂ ਉਹਨਾਂ ਨੂੰ ਛੁਡਵਾਉਣ ਆਏ ਹਨ। ਇਹ ਤਹਿਸੀਲਦਾਰ ਬ੍ਰਾਹਮਣ ਨੂੰ ਫੜ ਕੇ ਲਿਆਇਆ ਸੀ। ਜੇ ਇਕ ਘਟੀਆ ਆਦਮੀ ਆਪਣਾ ਘਟੀਆਪਣ ਨਹੀਂ ਛੱਡਦਾ ਤਾਂ ਉਹ ਆਪਣੀ ਚੰਗਿਆਈ ਕਿਉਂ ਛੱਡੇ ? ਇਹ ਤਹਿਸੀਲਦਾਰ ਦਇਆਨੰਦ ਦੀ ਮਹਾਨਤਾ ਤੇ ਹੈਰਾਨ ਰਹਿ ਗਿਆ ਅਤੇ ਉਸ ਨੇ ਬ੍ਰਾਹਮਣ ਨੂੰ ਛੱਡ ਦਿਤਾ।

ਦਇਆਨੰਦ ਨੇ ਅਨੂਪ ਸ਼ਹਿਰ ਵਿਚ ਗਊ-ਕਤਲ ਵਿਰੁਧ ਆਵਾਜ਼ ਉਠਾਈ ਅਤੇ ਕੁਝ ਲੋਕਾਂ ਨੂੰ ਕਿਹਾ ਕਿ ਉਹ ਮਲਿਕਾ ਵਿਕਟੋਰੀਆ ਅਤੇ ਹੋਰ ਸਰਕਾਰੀ ਅਧਿਕਾਰੀਆਂ ਨੂੰ ਮਿਲਣ ਇੰਗਲੈਂਡ ਜਾਵੇਗਾ ਅਤੇ ਉਹਨਾਂ ਤੋਂ ਗਊ-ਕਤਲ ਵਿਰੁਧ ਕਾਨੂੰਨ ਪਾਸ ਕਰਵਾ ਕੇ ਆਵੇਗਾ। ਉਹਨਾਂ ਨੇ ਅੰਗ੍ਰੇਜ਼ ਸਰਕਾਰ ਦੀ ਨਿਖੇਧੀ ਵੀ ਕੀਤੀ ਅਤੇ ਉਸ ਨੂੰ ਗ੍ਰਾਮ ਪੰਚਾਇਤਾਂ ਅਤੇ ਗ੍ਰਾਮ ਅਦਾਲਤਾਂ ਸਥਾਪਿਤ ਕਰਨ ਲਈ ਕਿਹਾ।

ਸੁਆਮੀ ਦਇਆਨੰਦ ਛੂਤ ਛਾਤ ਨੂੰ ਨਹੀਂ ਸਨ ਮੰਨਦੇ। ਉਹਨਾਂ ਨੇ ਇਸ ਪ੍ਰਥਾ ਨੂੰ ਖਤਮ ਕਰਨ ਦੀ ਵਕਾਲਤ ਕੀਤੀ। ਲਗਦਾ ਹੈ ਕਿ ਇਕ ਨਾਈ ਨੂੰ ਸੁਆਮੀ ਜੀ ਦੇ ਬਿਆਨ ਤੇ ਸ਼ੱਕ ਪਿਆ ਅਤੇ ਉਸ ਨੇ ਉਹਨਾਂ ਦਾ ਇਮਤਿਹਾਨ ਲੈਣਾ ਚਾਹਿਆ। ਇਕ ਦਿਨ ਉਹ ਆਪਣੇ ਘਰੋਂ ਸੁਆਮੀ ਜੀ ਲਈ ਖਾਣਾ ਲੈ ਆਇਆ ਅਤੇ ਦਇਆਨੰਦ ਨੇ ਇਸ ਖਾਣੇ ਦਾ ਸੁਆਦ ਮਾਣ ਕੇ ਉਸ ਨੂੰ ਗਦਗਦਾ ਦਿੱਤਾ।

ਦਇਆਨੰਦ 1872 ਵਿਚ ਕਲਕੱਤੇ ਪੱਜੇ ਜਿਥੇ ਬ੍ਰਹਮੋ ਸਮਾਜ ਦਾ ਕੇਂਦਰ ਸੀ। ਬ੍ਰਹਮੋ ਸਮਾਜ ਦੇ ਦੋ ਮੁੱਖ ਨੇਤਾ ਸਨ ਮਹਾਰਿਸ਼ੀ ਦੇਵੇਂਦਰ ਨਾਥ ਠਾਕੁਰ ਅਤੇ ਬਾਬੂ ਕੇਸ਼ਬ ਚੰਦਰ ਸੈਨ। ਪਰ ਉਹਨਾਂ ਦੇ ਖਿਆਲਾਂ ਅਤੇ ਨਜ਼ਰੀਏ ਵਿਚ ਬਹੁਤ ਅੰਤਰ ਸੀ। ਜਦੋਂ ਕਿ ਪਹਿਲੇ ਦਾ ਰੁਝਾਨ ਪ੍ਰਾਚੀਨ ਵੈਦਿਕ ਸਾਹਿਤ ਵੱਲ ਸੀ ਤਾਂ ਦੂਜਾ ਪੱਛਮੀ ਸਭਿਅਤਾ ਅਤੇ ਅੰਗ੍ਰੇਜ਼ਾਂ ਦੀ ਸਰਕਾਰ ਪ੍ਰਣਾਲੀ ਤੋਂ ਪ੍ਰਭਾਵਿਤ ਹੋ ਚੁੱਕਾ ਸੀ।

ਦਇਆਨੰਦ ਨਾਲ ਮੁਲਾਕਾਤ ਸਮੇਂ ਕੇਸ਼ਬ ਚੰਦਰ ਸੈਨ ਨੇ ਪੁਛਿਆ ਕਿ ਸੰਸਾਰ ਦੇ ਤਿੰਨ ਵੱਡੇ ਧਰਮਾਂ ਵਿਚੋਂ ਕੋਈ ਬੰਦਾ ਇਕ ਹੀ ਧਰਮ ਨੂੰ ਕਿਉਂ ਮੰਨੇ ਜਦੋਂ ਕਿ ਹਰ ਧਰਮੀ ਆਪਣੇ ਹੀ ਧਰਮ ਨੂੰ ਇਲਾਹੀ ਧਰਮ ਮੰਨਦਾ ਹੈ ਅਤੇ ਤੁਸੀਂ ਇਸ ਗੱਲ ਤੇ ਇੰਨਾ ਜ਼ੋਰ ਦੇ ਕੇ ਕਿਵੇਂ ਕਹਿੰਦੇ ਹੋ ਕਿ ਵੇਦ ਪਰਮਾਤਮਾ ਦੀ ਆਪਣੀ ਰਚਨਾ ਹਨ ? ਸੁਆਮੀ ਦਇਆਨੰਦ ਨੇ ਉੱਤਰ ਦਿੱਤਾ ਕਿ ਪਰਮਾਤਮਾ ਨੇ ਮਨੁੱਖ ਨੂੰ ਆਪਣਾ ਅਸਲੀ ਗਿਆਨ ਰਚਨਾ ਦੇ ਆਰੰਭ ਵਿਚ ਹੀ ਦਿਤਾ ਹੋਣਾ ਹੈ ਅਤੇ ਕਿਉਂਕਿ ਵੇਦ ਸਭ ਤੋਂ ਪੁਰਾਤਨ ਪੁਸਤਕਾਂ ਹਨ, ਇਸ ਕਰਕੇ ਸੱਚਾ ਗਿਆਨ ਉਹਨਾਂ ਵਿਚ ਹੀ ਹੋ ਸਕਦਾ ਹੈ।

ਕਲਕੱਤੇ ਵਿਚ ਆਪਣੀ ਸਾਢੇ ਤਿੰਨ ਮਹੀਨੇ ਦੀ ਠਹਿਰ ਦੌਰਾਨ, ਸੁਆਮੀ ਦਇਆਨੰਦ ਬਹੁਤ ਸਾਰੇ ਵਿਦਵਾਨ ਬੰਗਾਲੀਆਂ ਨੂੰ ਮਿਲਿਆ ਤੇ ਅਨੇਕ ਭਾਸ਼ਣ ਦਿੱਤੇ। ਕਿਉਂਕਿ ਉਹ ਆਪਣੇ ਭਾਸ਼ਣ ਅਸਾਨ ਸੰਸਕ੍ਰਿਤ ਵਿਚ ਦਿੰਦਾ ਸੀ, ਇਸ ਕਰਕੇ ਸਰੋਤਿਆਂ ਵਿਚੋਂ ਬਹੁਤੇ ਲੋਕੀਂ ਸਮਝਦੇ ਸਨ ਕਿ ਉਹ ਕੀ ਕਹਿ ਰਹੇ ਸਨ। ਉਸ ਦੇ

ਭਾਸ਼ਣਾਂ ਦੀਆਂ ਅਖਬਾਰਾਂ ਵਿਚ ਬਹੁਤ ਖਬਰਾਂ ਛਪੀਆਂ ਅਤੇ ਲੋਕਾਂ ਨੇ ਉਹਨਾਂ ਬਾਰੇ ਘਰਾਂ ਵਿਚ ਵੀ ਬਹਿਸਾਂ ਕੀਤੀਆਂ। ਬ੍ਰਹਮੋ ਸਮਾਜ ਦੇ ਪ੍ਰਚਾਰਕ ਹੇਮਚੰਦਰ ਚੱਕਰ-ਵਰਤੀ ਨੇ ਉਹਨਾ ਨਾਲ ਲੰਬੀ ਬਹਿਸ ਕੀਤੀ ਅਤੇ ਉਹਨਾਂ ਤੋਂ ਬਹੁਤ ਸਾਰੇ ਪ੍ਰਸ਼ਨ ਪੁੱਛੇ। ਉਹਨਾਂ ਵਿਚੋਂ ਕੁਝ ਪ੍ਰਸ਼ਨ-ਉੱਤਰ ਇਥੇ ਉਸੇ ਤਰ੍ਹਾਂ ਪੇਸ਼ ਕਰਦੇ ਹਾਂ ਕਿਉਂਕਿ ਇਹ ਸੁਆਮੀ ਜੀ ਦੇ ਅਧਿਆਤਮਵਾਦ ਅਤੇ ਆਤਮ-ਗਿਆਨ ਸੰਬੰਧੀ ਵਿਚਾਰ ਪ੍ਰਗਟ ਕਰਦੇ ਹਨ।

ਪ੍ਰਸ਼ਨ— ਕੀ ਤੁਸੀਂ ਜਾਤੀ ਭੇਦ ਨੂੰ ਮੰਨਦੇ ਹੋ ?

ਉੱਤਰ—ਹਾਂ, ਮੈਂ ਜਾਤੀ ਭੇਦ ਨੂੰ ਮੰਨਦਾ ਹਾਂ; ਮਿਸਾਲ ਲਈ ਮਨੁੱਖ ਹਨ, ਪਸ਼ੂ ਅਤੇ ਪੰਛੀ ਵੀ ਹਨ।

ਜਦੋਂ ਐਚ. ਸੀ. ਚੱਕਰਵਰਤੀ ਨੇ ਸਪੱਸ਼ਟ ਕੀਤਾ ਕਿ ਉਹਨਾਂ ਦਾ ਭਾਵ ਵਰਣ ਵਿਵਸਥਾ ਤੋਂ ਸੀ ਤਾਂ ਸੁਆਮੀ ਜੀ ਨੇ ਕਿਹਾ, ਜਿਹੜੇ ਵੇਦਾਂ ਨੂੰ ਜਾਣਦੇ ਹਨ ਉਹ ਬ੍ਰਾਹਮਣ ਹਨ, ਜਿਹੜੇ ਲੜਾਕੇ ਹਨ ਅਤੇ ਅਕਲਵੰਦ ਹਨ ਉਹ ਖੱਤਰੀ ਹਨ, ਜਿਹੜੇ ਵਪਾਰ ਕਰਦੇ ਹਨ ਉਹ ਵੈਸ਼ ਹਨ ਅਤੇ ਜਿਹੜੇ ਕੁਝ ਸਿਖ ਨਹੀਂ ਸਕਦੇ ਉਹ ਸੂਦਰ ਹਨ।

ਪ੍ਰਸ਼ਨ— ਕੀ ਰੱਬ ਨਿਰਾਕਾਰ ਹੈ ?

ਉੱਤਰ—ਜੇ ਤੁਹਾਡਾ ਭਾਵ ਉਸ ਰੱਬ ਤੋਂ ਹੈ ਜਿਸ ਦੇ ਗੁਣ ਹਨ ਸਤ, ਚਿੱਤ ਅਤੇ ਆਨੰਦ, ਤਾਂ ਉਹ ਜ਼ਰੂਰ ਨਿਰਾਕਾਰ ਹੈ।

ਪ੍ਰਸ਼ਨ— ਪਰਮਾਤਮਾ ਦਾ ਅਨੁਭਵ ਕਿਵੇਂ ਕੀਤਾ ਜਾਂਦਾ ਹੈ ?

ਉੱਤਰ—ਉਸ ਦਾ ਗਿਆਨ (ਅਨੁਭਵ) ਲੰਬੇ ਸਮੇਂ ਤੱਕ ਯੋਗ ਕਰਨ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ।

ਪ੍ਰਸ਼ਨ— ਉਹ ਯੋਗ ਕਿਸ ਪ੍ਰਕਾਰ ਦਾ ਹੈ ?

ਉੱਤਰ—ਅਸ਼ਟਾਂਗ ਯੋਗ। ਸਵੇਰੇ ਤਿੰਨ ਵਜੇ ਉੱਠ ਕੇ ਗਾਇਤਰੀ ਪਾਠ ਕਰਨਾ ਯੋਗ ਹੈ।

ਪ੍ਰਸ਼ਨ— ਪੰਡਤ ਲੋਕ ਸਾਂਖੇ ਦਰਸ਼ਨ ਦੇ ਰਚਿਤਾ ਨੂੰ ਨਾਸਤਕ ਕਹਿੰਦੇ ਹਨ। ਕੀ ਉਹ ਠੀਕ ਹਨ ?

ਉੱਤਰ—ਸਾਂਖੇ ਦਾ ਲੇਖਕ ਨਾਸਤਕ ਨਹੀਂ ਸੀ। ਜਿਹੜੇ ਪੰਡਤਾਂ ਨੇ ਅਯੋਗ ਵਿਅਕਤੀਆਂ ਦੇ ਲਿਖੇ ਟੀਕੇ ਪੜ੍ਹੇ ਹਨ ਉਹੀ ਇਸ ਤਰ੍ਹਾਂ ਕਹਿੰਦੇ ਹਨ। ਤੁਸੀਂ ਸਾਧੂ ਭਾਗੁਰੀ ਦਾ ਲਿਖਿਆ ਟੀਕਾ ਪੜ੍ਹ ਲਓ, ਤੁਹਾਡੇ ਸਾਰੇ ਸ਼ੰਕੇ ਨਵਿਰਤ ਹੋ ਜਾਣਗੇ। ਜੇ ਸਾਂਖੇ ਦਰਸ਼ਨ ਦਾ ਲੇਖਕ ਨਾਸਤਕ ਹੁੰਦਾ ਤਾਂ ਉਸ ਨੇ ਰੂਹ ਦੇ ਆਵਾਗਵਣ ਜਾਂ ਵੇਦਾਂ ਜਾਂ ਪ੍ਰਲੋਕ ਅਤੇ ਰੂਹ ਨੂੰ ਨਾ ਮੰਨਿਆ ਹੁੰਦਾ। ਕੋਈ ਵੀ ਦਰਸ਼ਨ ਦੂਜੇ ਦੇ ਵਿਰੁਧ ਨਹੀਂ।

ਦਇਆਨੰਦ ਨੇ ਬੰਗਾਲ ਦੇ ਸਾਰੇ ਧਰਮਾਂ ਦੇ ਨੇਤਾਵਾਂ ਨਾਲ ਬੜੀ ਖੁੱਲ੍ਹੀ ਡੁੱਲ੍ਹੀ ਗੱਲਬਾਤ ਕੀਤੀ ਅਤੇ ਅਧਿਆਤਮਵਾਦ ਅਤੇ ਆਤਮ-ਗਿਆਨ ਦੇ ਵਿਸ਼ਿਆਂ ਤੇ ਵਿਚਾਰ ਵਟਾਂਦਰੇ ਕੀਤੇ। ਕੇਸ਼ਬ ਚੰਦਰ ਸੈਨ ਅਤੇ ਦੇਵੇਂਦਰ ਨਾਥ ਠਾਕੁਰ ਤੋਂ ਬਿਨਾਂ ਉਹ

ਉਹ ਪੰਡਤ ਤਾਰਾ ਨਾਥ, ਪੰਡਤ ਮਹੇਸ਼ ਚੰਦਰ ਅਤੇ ਰਾਜ ਨਾਰਾਇਣ ਬਾਸੂ ਨੂੰ ਵੀ ਮਿਲੇ।

ਦਇਆਨੰਦ ਨੇ ਕਲਕੱਤੇ ਦੇ ਸੰਸਕ੍ਰਿਤ ਕਾਲਿਜ ਬਾਰੇ ਬਹੁਤ ਕੁਝ ਸੁਣਿਆ ਹੋਇਆ ਸੀ। ਜਦੋਂ ਉਹਨੂੰ ਪਤਾ ਲਗਿਆ ਕਿ ਇਸ ਕਾਲਜ ਵਿਚ ਵੇਦ ਨਹੀਂ ਪੜ੍ਹਾਏ ਜਾਂਦੇ ਤਾਂ ਉਸ ਨੂੰ ਬੜੀ ਨਮੋਸ਼ੀ ਹੋਈ। ਉਸ ਨੇ ਕਲਕੱਤੇ ਦੇ ਸਰੋਤਿਆਂ ਨੂੰ ਦੱਸਿਆ ਕਿ ਪੁਰਾਣਾਂ ਦੇ ਅਧਿਅਨ ਨਾਲ ਲੋਕ ਗਲਤ ਰਾਹੇ ਪੈ ਜਾਂਦੇ ਹਨ। ਉਸ ਨੇ ਕਿਹਾ ਕਿ ਜੇ ਇਹ ਕਾਲਜ ਸੁਧਾਰ ਨਹੀਂ ਕਰ ਸਕਦਾ ਤਾਂ ਇਸ ਨੂੰ ਬੰਦ ਕਰ ਦੇਣਾ ਚੰਗਾ ਹੈ। ਦਇਆਨੰਦ ਨੇ ਇਸ ਰੁਚੀ ਤੇ ਦੁੱਖ ਪ੍ਰਗਟ ਕੀਤਾ ਕਿ ਅਮੀਰਾਂ ਦੇ ਬੱਚੇ ਅੰਗ੍ਰੇਜ਼ੀ ਅਤੇ ਫ਼ਾਰਸੀ ਕਾਲਜਾਂ ਵਿਚ ਦਾਖਲ ਹੁੰਦੇ ਹਨ ਜਦੋਂ ਕਿ ਗਰੀਬਾਂ ਦੇ ਬੱਚੇ ਇਸ ਸੰਸਕ੍ਰਿਤ ਕਾਲਜ ਵਿਚ ਪੜ੍ਹਨ ਆਉਂਦੇ ਹਨ। ਇਸ ਕਰਕੇ ਉਸ ਨੇ ਵੇਦਾਂ ਦਾ ਟੀਕਾ ਲਿਖਣ ਦਾ ਅਤੇ ਅੰਗ੍ਰੇਜ਼ੀ ਅਤੇ ਫ਼ਾਰਸੀ ਨੂੰ ਤਰਜੀਹੀ ਦਰਜਾ ਦੇਣ ਅਤੇ ਸੰਸਕ੍ਰਿਤ ਨੂੰ ਨਿਮਨਤਮ ਦਰਜਾ ਦੇਣ ਵਿਰੁਧ ਬੋਲਣ ਦਾ ਫੈਸਲਾ ਕੀਤਾ। ਕੇਸ਼ਬ ਚੰਦਰ ਸੈਨ ਦੇ ਸੁਝਾਅ ਤੇ ਸੁਆਮੀ ਦਇਆਨੰਦ ਹਿੰਦੀ ਵਿਚ ਬੋਲਣ ਲਈ ਮੰਨ ਗਏ ਕਿਉਂਕਿ ਉਸ ਦੇ ਭਾਸ਼ਣਾਂ ਦੇ ਉਲੱਥਾਕਾਰ ਉਸ ਦਾ ਗ਼ਲਤ ਉਲੱਥਾ ਕਰ ਰਹੇ ਸਨ। ਕੇਸ਼ਬ ਚੰਦਰ ਸੈਨ ਅਤੇ ਈਸ਼ਵਰ ਚੰਦਰ ਵਿਦਿਆ ਸਾਗਰ ਦੇ ਕਹਿਣ ਤੇ ਦਇਆਨੰਦ ਲੋਕਾਂ ਵਿਚ ਅਤੇ ਇਕੱਲਿਆਂ ਲੰਗੋਟ ਛੱਡ ਕੇ ਕੱਪੜੇ ਪਹਿਨਣ ਲਈ ਮੰਨ ਗਏ।

ਦਇਆਨੰਦ ਦੇ ਕਲਕੱਤੇ ਦੇ ਦੌਰੇ ਨੇ ਉਹਨਾਂ ਦੇ ਕਈ ਵਿਸ਼ਿਆਂ ਤੇ ਵਿਚਾਰਾਂ ਨੂੰ ਸੇਧ ਦਿੱਤੀ। ਇਸ ਕਰਕੇ ਉਸ ਦੇ ਕੁਝ ਖਿਆਲਾਂ ਅਤੇ ਵਿਚਾਰਾ ਉਤੇ ਇਥੇ ਵਿਚਾਰ ਕਰਨਾ ਯੋਗ ਹੋਵੇਗਾ, ਕਿਉਂਕਿ ਇਹਨਾਂ ਨੇ, ਮਗਰੋਂ ਉਹਨਾਂ ਵਲੋਂ ਆਰੀਆ ਸਮਾਜ ਦੇ ਰੂਪ ਵਿਚ ਦਿੱਤੀ ਗਈ ਠੋਸ ਸ਼ਕਲ ਦੀ ਸੰਸਥਾ ਅਤੇ ਸਮਾਜ ਦੇ ਮਹੱਤਵਪੂਰਨ ਅਸੂਲਾਂ ਦਾ ਰੋਲ ਅਦਾ ਕੀਤਾ। ਸੰਖੇਪ ਵਿਚ ਉਹਨਾਂ ਦੇ ਵਿਚਾਰ ਹਨ :

1. ਮੂਰਤੀ ਪੂਜਾ ਪੂਰੀ ਤਰ੍ਹਾਂ ਤਿਆਗ ਦਿੱਤੀ ਜਾਵੇ। ਸਿਰਫ਼ ਸਰਬ-ਵਿਆਪਕ ਅਤੇ ਸਰਬ-ਗਿਆਨੀ ਪਰਮਾਤਮਾ ਦੀ ਹੀ ਪੂਜਾ ਕੀਤੀ ਜਾਵੇ ਕਿਉਂਕਿ ਇਸੇ ਨਾਲ ਹੀ ਮੁਕਤੀ ਮਿਲ ਸਕਦੀ ਹੈ।
2. ਮਨੁੱਖ ਆਪਣੇ ਕਰਮਾਂ ਨਾਲ ਹੀ, ਬ੍ਰਾਹਮਣ, ਕਸ਼ੱਤਰੀ, ਵੈਸ਼ ਜਾਂ ਸੂਦਰ ਵੀ ਬਣ ਸਕਦਾ ਹੈ, ਨਾ ਕਿ ਜਨਮ ਕਾਰਨ।
3. ਔਰਤਾਂ ਨੂੰ ਮਰਦਾਂ ਬਰਾਬਰ ਅਧਿਕਾਰ ਮਿਲਣੇ ਚਾਹੀਦੇ ਹਨ।
4. ਬਚਪਣੇ ਦਾ ਵਿਆਹ ਬੰਦ ਕਰਨਾ ਚਾਹੀਦਾ ਹੈ।
5. ਪੁਰਾਣਾਂ ਨੂੰ ਵੈਦਿਕ ਸਾਹਿਤ ਨਾਲ ਸੰਬੰਧਿਤ ਨਹੀਂ ਮੰਨਿਆ ਜਾ ਸਕਦਾ।
6. ਮਾਪਿਆਂ ਨੂੰ ਯੋਗ ਸਤਿਕਾਰ ਮਿਲਣਾ ਚਾਹੀਦਾ ਹੈ ਅਤੇ ਬੱਚਿਆਂ ਨੂੰ ਉਹਨਾਂ ਦੀ ਸੇਵਾ ਪਿਆਰ ਅਤੇ ਸ਼ਰਧਾ ਨਾਲ ਕਰਨੀ ਚਾਹੀਦੀ ਹੈ। ਮਰੇ ਹੋਏ ਵਿਅਕਤੀ ਦਾ ਸ਼ਰਾਧ ਬੇਵਕੂਫੀ ਅਤੇ ਨਿਰਾਰਥਕ ਗੱਲ ਹੈ।
7 ਆਰੀਆ ਲੋਕਾਂ ਨੂੰ ਹਿੰਦੂ ਕਹਿਣਾ ਗ਼ਲਤ ਹੈ ਕਿਉਂਕਿ ਇਹ ਨਾਂ ਵਿਦੇਸ਼ੀਆਂ ਨੇ

ਸਾਡੇ ਨਾਲ ਈਰਖਾਵੱਸ ਜੋੜਿਆ ਸੀ। ਹਰ ਇਕ ਆਰੀਆ ਨੂੰ ਜਨੇਊ ਪਹਿਨਣਾ ਚਾਹੀਦਾ ਹੈ।

ਦਇਆਨੰਦ ਜੀ ਦਾ ਕਲਕੱਤੇ ਦਾ ਦੌਰਾ ਬਹੁਤ ਸਫ਼ਲ ਰਿਹਾ ਕਿਉਂਕਿ ਉਥੇ ਦਿਤੇ ਗਏ ਭਾਸ਼ਣਾਂ ਦੀ ਅਖ਼ਬਾਰਾਂ ਵਿਚ ਅਤੇ ਗੋਸ਼ਟੀਆਂ ਵਿਚ ਖ਼ੂਬ ਚਰਚਾ ਹੋਈ। ਪਹਿਲੀ ਅਪ੍ਰੈਲ 1873 ਨੂੰ ਦਇਆਨੰਦ ਹੁਗਲੀ ਨੂੰ ਚਲੇ ਗਏ। ਉਥੇ ਉਹਨਾਂ ਦੀ ਗੋਸ਼ਟੀ ਪੰਡਤ ਤਾਰਾਚਰਨ ਨਾਲ ਹੋਈ ਜਿਹੜਾ ਦਇਆਨੰਦ ਦੀ ਦਲੀਲ ਸ਼ਕਤੀ ਦਾ ਸੁਆਦ ਪਹਿਲਾਂ ਬਨਾਰਸ ਵਿਚ ਦੇਖ ਚੁਕਿਆ ਸੀ। ਇਥੇ ਵੀ ਦਇਆਨੰਦ ਨੇ ਉਸ ਨੂੰ ਹਰਾ ਦਿਤਾ। ਤਾਰਾਚਰਨ ਨੇ ਖੁਲ੍ਹੇ ਦਿਲ ਨਾਲ ਇਹ ਗੱਲ ਪ੍ਰਵਾਨ ਕੀਤੀ ਕਿ ਉਸ ਨੂੰ ਪਤਾ ਸੀ ਕਿ ਮੂਰਤੀ ਪੂਜਾ ਗ਼ਲਤ ਹੈ, ਪਰ ਜੇ ਉਹ ਸੱਚ ਬੋਲੇਗਾ ਤਾਂ ਉਸ ਦਾ ਰੁਜ਼ਗਾਰ ਖਤਮ ਹੋ ਜਾਵੇਗਾ। ਇਸ ਕਰਕੇ ਉਸ ਨੇ ਮਹਿਸੂਸ ਕੀਤਾ, ਸ਼ਰੇਆਮ ਨਾ ਕਹਿ ਸਕਿਆ।

ਦਇਆਨੰਦ ਨੇ ਹੁਗਲੀ ਵਿਖੇ ਇਕ ਭਾਸ਼ਣ ਦਿੱਤਾ ਜਿਸ ਵਿਚ ਇਸ ਗੱਲ ਤੇ ਦੁੱਖ ਪ੍ਰਗਟ ਕੀਤਾ ਕਿ ਸਾਰੇ ਭਾਰਤ ਵਿਚ ਰਸੋਈਏ ਬ੍ਰਾਹਮਣ ਹੀ ਹਨ। ਉਸ ਨੇ ਕਿਹਾ ਕਿ ਪ੍ਰਾਚੀਨ ਭਾਰਤ ਵਿਚ ਇਉਂ ਨਹੀਂ ਸੀ ਹੁੰਦਾ। ਬ੍ਰਾਹਮਣ ਦਾ ਕੰਮ ਖਾਣਾ ਪਕਾਉਣਾ ਨਹੀਂ ਸੀ ਹੁੰਦਾ। ਜੇ ਇਸ ਤਰ੍ਹਾਂ ਹੁੰਦਾ ਤਾਂ ਭੀਮ ਆਪਣੇ ਆਪ ਨੂੰ ਰਸੋਈਏ ਰੂਪ ਵਿਚ ਨਾ ਛੁਪਾ ਸਕਦਾ। ਪ੍ਰਾਚੀਨ ਸਮਿਆਂ ਵਿਚ ਵਰਣ ਜਨਮ ਤੇ ਨਿਰਭਰ ਨਹੀਂ ਸੀ ਕਰਦਾ ਸਗੋਂ ਉਸ ਦੇ ਆਪਣੇ ਕਿਤੇ ਨਾਲ ਸੰਬੰਧਿਤ ਹੁੰਦਾ ਸੀ। ਬਾਬੂ ਅਕਸ਼ੇ ਚੰਦਰ ਸਰਕਾਰ ਵੱਲ ਇਸ਼ਾਰਾ ਕਰਕੇ ਉਹਨਾਂ ਕਿਹਾ ਕਿ ਜੇ ਸਾਡੀ ਸ਼ਾਨ ਵਾਲੇ ਪ੍ਰਾਚੀਨ ਦਿਨ ਵਾਪਸ ਲਿਆਂਦੇ ਜਾਂਦੇ ਤਾਂ ਸਰਕਾਰ ਵਰਗੇ ਸ਼ਰੀਫ ਆਦਮੀਆਂ ਨੂੰ ਬ੍ਰਾਹਮਣ ਦੀ ਪਦਵੀ ਦਿੱਤੀ ਜਾਂਦੀ।

ਦਇਆਨੰਦ ਜੀ ਬਰਾਸਤਾ ਬਰਦਵਾਨ ਅਤੇ ਭਾਗਲਪੁਰ 18 ਮਈ ਨੂੰ ਪਟਨਾ ਪੁਜੇ। ਉਥੇ ਉਹਨਾਂ ਨੇ ਦੋ ਭਾਸ਼ਨ ਦਿੱਤੇ ਜਿਨ੍ਹਾਂ ਵਿਚ ਉਸ ਨੇ ਮੂਰਤੀਪੂਜਾ, ਸ਼ਰਾਧ ਅਤੇ ਪਿੰਡ-ਦਾਨ ਰਸਮਾਂ ਦਾ ਖੰਡਨ ਕੀਤਾ। ਇਹ ਗੱਲ ਮਹੱਤਵਪੂਰਨ ਹੈ ਕਿ ਉਹਨਾਂ ਨੂੰ ਬੋਲਦਿਆਂ ਕਿਸੇ ਨੇ ਨਾ ਟੋਕਿਆ ਭਾਵੇਂ ਉਸ ਦੇ ਸਰੋਤਿਆਂ ਵਿਚ ਬਹੁਤ ਸਾਰੇ ਬ੍ਰਾਹਮਣ ਬੈਠੇ ਸਨ। ਛਪਾਰਾ ਵਿਖੇ ਦਇਆਨੰਦ ਦਾ ਸੁਆਗਤ ਸ਼ਿਵ ਗ਼ੁਲਾਮ ਨਾਂ ਦੇ ਇਕ ਜ਼ਿਮੀਂਦਾਰ ਨੇ ਕੀਤਾ ਅਤੇ ਆਪ ਨੂੰ ਇਕ ਵੱਡੇ ਬੰਗਲੇ ਵਿਚ ਠਹਿਰਾਇਆ। ਜਿਹੜੇ ਲੋਕੀਂ ਮੂਰਤੀ ਪੂਜਾ ਉਤੇ ਦਇਆਨੰਦ ਨਾਲ ਬਹਿਸ ਕਰਨਾ ਚਾਹੁੰਦੇ ਸਨ ਉਹਨਾਂ ਨੂੰ ਸੱਦਾ ਦਿੱਤਾ। ਛਪਾਰਾ ਦੇ ਲੋਕੀਂ ਇਕ ਪੰਡਤ ਜਗਨ ਨਾਥ ਕੋਲ ਗਏ, ਜਿਹੜਾ ਕਿ ਆਪਣੀ ਵਿਦਵਤਾ ਅਤੇ ਤੀਖਣ ਬੁੱਧੀ ਲਈ ਮਸ਼ਹੂਰ ਸੀ, ਪਰ ਉਸ ਨੇ ਇਸ ਬਹਾਨੇ ਉਹਨਾਂ ਦੀ ਪੇਸ਼ਕਸ਼ ਰੱਦ ਕਰ ਦਿੱਤੀ ਕਿ ਉਹ ਇਕ ਨਾਸਤਕ ਦਾ ਮੂੰਹ ਦੇਖ ਕੇ ਲੰਮੇ ਸਮੇਂ ਲਈ ਪਛਤਾਵੇ ਦੇ ਰਾਹ ਤੇ ਚੱਲਣ ਲਈ ਤਿਆਰ ਨਹੀਂ ਹੈ। ਜਦੋਂ ਸੁਆਮੀ ਦਇਆਨੰਦ ਨੇ ਇਹ ਗੱਲ ਸੁਣੀ ਤਾਂ ਉਸ ਨੇ ਉਸ ਨੂੰ ਇਹ ਦੱਸਣ ਲਈ ਕਿਹਾ ਕਿ ਉਹਨਾਂ ਦੋਹਾਂ ਵਿਚਕਾਰ ਇਕ ਪਰਦਾ ਤਾਣ ਦਿੱਤਾ ਜਾਵੇਗਾ ਤਾਂ ਕਿ ਉਸ ਨੂੰ ਮੇਰਾ ਚਿਹਰਾ ਨਾ ਦਿਖਾਈ ਦੇਵੇ। ਫੇਰ ਪੰਡਤ ਕੋਲ ਬਹਾਨਾ ਨਾ ਰਿਹਾ ਅਤੇ ਉਸ ਨੂੰ

ਉਸ ਗੋਸ਼ਟੀ ਲਈ ਆਉਣਾ ਪਿਆ ਜਿਸ ਵਿਚ ਉਸ ਨੂੰ ਮੂੰਹ ਦੀ ਖਾਣੀ ਪਈ। ਉਸ ਤੋਂ ਮਗਰੋਂ ਦਇਆਨੰਦ ਜੀ ਚਾਰ ਘੰਟਿਆਂ ਤੱਕ ਸਾਦਾ ਅਤੇ ਸ਼ੁੱਧ ਸੰਸਕ੍ਰਿਤ ਵਿਚ ਬੋਲਦੇ ਰਹੇ। ਬਹੁਤ ਸਾਰੇ ਪੰਡਤਾਂ ਨੇ, ਜਿਹੜੇ ਇਸ ਸੰਮੇਲਨ ਵਿਚ ਖਲਲ ਪਾਉਣ ਦੇ ਇਰਾਦੇ ਨਾਲ ਆਏ ਸਨ, ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਉਸ ਨੂੰ ਧਮਕੀਆਂ ਦਿੱਤੀਆਂ। ਉਸ ਤੋਂ ਮਗਰੋਂ ਸਭਾ ਨੂੰ ਉੱਠਣਾ ਪਿਆ ਅਤੇ ਲੋਕਾਂ ਨੂੰ ਨਿਰਾਸ਼ ਹੋ ਕੇ ਜਾਣਾ ਪਿਆ।

ਇੱਥੇ ਇਹ ਦੱਸਿਆ ਜਾ ਸਕਦਾ ਹੈ ਕਿ ਕਲਕੱਤਿਉਂ ਚੱਲਣ ਮਗਰੋਂ ਦਇਆ-ਨੰਦ ਨੇ ਕੱਪੜੇ ਪਹਿਨਣੇ ਸ਼ੁਰੂ ਕਰ ਦਿੱਤੇ ਸਨ। ਉਹ ਕੰਨੀਦਾਰ ਧੋਤੀ ਬੰਨ੍ਹਣ, ਚਾਦਰ ਲਾਉਣ ਅਤੇ ਜੁੱਤੀ ਪਾਉਣ ਲੱਗ ਪਏ।

ਡੁਮਰਾਉਂ, ਮਿਰਜ਼ਾਪੁਰ ਪਰਿਆਗ ਦਾ ਦੌਰਾ ਕਰਨ ਮਗਰੋਂ ਦਇਆਨੰਦ ਜੀ ਕਾਨ੍ਹਪੁਰ ਪੁੱਜੇ। ਉਥੇ ਇਕ ਮੀਟਿੰਗ ਵਿਚ ਸ਼ਰਾਰਤੀ ਲੋਕਾਂ ਸ਼ੋਰ-ਸ਼ਰਾਬਾ ਕਰ ਦਿੱਤਾ ਅਤੇ ਉਹਨਾਂ ਨੂੰ ਬੋਲਣ ਨਾ ਦਿੱਤਾ। ਲਖਨਊ ਵਿਚ ਪੰਡਤ ਗੰਗਾਧਰ ਸ਼ਾਸਤਰੀ ਅਤੇ ਉਸ ਦੇ ਪੈਰੋਕਾਰਾਂ ਨੇ ਗੋਸ਼ਟੀ ਵਿਚ ਬਦਅਮਨੀ ਪੈਦਾ ਕੀਤੀ। ਵੇਦਾਂ ਦੇ ਸ਼ਲੋਕਾਂ ਦਾ ਗ਼ਲਤ ਤਰਜਮਾ ਕੀਤੇ ਜਾਣ ਦਾ ਰੌਲਾ ਪਾ ਕੇ ਉਹਨਾਂ ਨੇ ਆਪਣੇ ਆਪ ਨੂੰ ਜੇਤੂ ਐਲਾਨ ਲਿਆ।

ਲਖਨਊ ਤੋਂ ਦਇਆਨੰਦ ਜੀ ਅਲੀਗੜ੍ਹ ਗਏ। ਉਥੇ ਉਹਨਾਂ ਨੂੰ ਮਿਲਣ ਲਈ ਸਰ ਸਈਦ ਅਹਿਮਦ ਖ਼ਾਨ ਆਇਆ ਅਤੇ ਉਸ ਨੇ ਪੁੱਛਿਆ ਕਿ ਹਵਨ ਵਾਤਾਵਰਣ ਨੂੰ ਕਿਵੇਂ ਪਵਿੱਤਰ ਕਰ ਸਕਦਾ ਹੈ ? ਸੁਆਮੀ ਜੀ ਨੇ ਦਾਲ ਦੇ ਰਿੰਨ੍ਹੇ ਜਾਣ ਮਗਰੋਂ ਮਹਿਕ ਹੋਣ ਦੀ ਮਿਸਾਲ ਦੇ ਕੇ ਉਹਨਾਂ ਦੀ ਤਸੱਲੀ ਕਰਵਾ ਦਿੱਤੀ। ਅਲੀਗੜ੍ਹ ਵਿਚ ਰਾਜਾ ਜੈ ਕਿਸ਼ਨ ਦਾਸ ਆਪ ਦਾ ਸ਼ਰਧਾਲੂ ਬਣ ਗਿਆ ਅਤੇ ਉਸ ਨੇ ਦਇਆ-ਨੰਦ ਨੂੰ ਆਪਣੇ ਭਾਸ਼ਣਾਂ ਨੂੰ ਪੁਸਤਕ ਦੇ ਰੂਪ ਵਿਚ ਛਾਪਣ ਦੀ ਬੇਨਤੀ ਕੀਤੀ।

1874 ਦੀ ਜਨਵਰੀ ਦੇ ਸ਼ੁਰੂ ਵਿਚ, ਦਇਆਨੰਦ ਮਥਰਾ ਪੁੱਜੇ। ਉਸ ਨੇ ਚੱਕਰਾਂਕਿਤ ਫ਼ਿਰਕੇ ਦੇ ਗੁਰੂ ਪੰਡਤ ਰੰਗਾਚਾਰੀਆ ਨੂੰ ਇਹ ਸਾਬਤ ਕਰਨ ਲਈ ਵੰਗਾਰਿਆ ਕਿ ਵੈਦਿਕ ਆਰੀਆ ਮੂਰਤੀ ਪੂਜਾ ਕਰਦੇ ਸਨ। ਪਰ ਉਹਨਾਂ ਨੇ ਇਹ ਵੰਗਾਰ ਪ੍ਰਵਾਨ ਨਾ ਕੀਤੀ। ਜਦੋਂ ਉਹ ਮਥਰਾ ਵਿਚ ਸਨ, ਉਹਨਾਂ ਨੂੰ ਮਾਰਨ ਦੀਆਂ ਸਕੀਮਾਂ ਬਣਾਈਆਂ ਗਈਆਂ ਪਰ ਉਹ ਸਫ਼ਲ ਨਾ ਹੋ ਸਕੀਆਂ।

ਦਇਆਨੰਦ ਨੇ ਗਰਮੀਆਂ ਦੀ ਰੁੱਤ ਵਾਰਾਣਸੀ ਕੱਟੀ। ਉਹ ਹੁਣ ਡੰਡੀ-ਸਾਧੂ (ਜਿਹੜੇ ਆਪਣੇ ਕੋਲ ਡੰਡਾ ਰੱਖਦੇ ਹਨ) ਨਹੀਂ ਸੀ ਕਿਉਂਕਿ ਹੁਣ ਉਸ ਕੋਲ ਇਕ ਝੋਲਾ ਕਿਤਾਬਾਂ ਦਾ ਸੀ, ਕੁਝ ਕੱਪੜੇ ਸਨ ਅਤੇ ਇਕ ਨੌਕਰ ਵੀ। ਉਸ ਨੇ ਹੁਣ ਸੰਸਕ੍ਰਿਤ ਵਿਚ ਬੋਲਣਾ ਤਿਆਗ ਕੇ ਟੁੱਟੀ ਫੁੱਟੀ ਹਿੰਦੀ ਵਿਚ ਬੋਲਣਾ ਸ਼ੁਰੂ ਕਰ ਦਿੱਤਾ ਸੀ। ਹੁਣ ਉਸ ਦੇ ਸਰੋਤਿਆਂ ਦੀ ਗਿਣਤੀ ਵੱਧ ਗਈ ਪਰ ਪੰਡਤਾਂ ਦਾ ਆਉਣਾ ਘੱਟ ਗਿਆ।

ਵਾਰਾਣਸੀ ਵਿਖੇ ਆਪ ਨੇ ਧਰਮ ਦੀ ਵਿਦਿਆ ਦੇਣ ਲਈ ਇਕ ਸੰਸਕ੍ਰਿਤ ਪਾਠਸ਼ਾਲਾ ਕਾਇਮ ਕੀਤੀ। ਬਦਕਿਸਮਤੀ ਨਾਲ ਇਹ ਬਹੁਤ ਚੰਗੀ ਨਾ ਚੱਲ ਸਕੀ

ਅਤੇ ਇਹ ਬੰਦ ਕਰਨੀ ਪਈ। ਦਇਆਨੰਦ ਜੀ ਨੇ ਵਾਰਾਣਸੀ ਵਿਖੇ ਹੀ ਸੱਤਿਆਰਥ ਪ੍ਰਕਾਸ਼ ਲਿਖਣਾ ਸ਼ੁਰੂ ਕਰ ਦਿੱਤਾ ਸੀ ਜਿਹੜੀ 1875 ਵਿਚ ਲਾਈਟ ਪ੍ਰੈੱਸ ਨੇ ਪਹਿਲੀ ਵਾਰ ਛਾਪੀ ਸੀ। ਇਹ ਗੱਲ ਮਹੱਤਵਪੂਰਨ ਹੈ ਕਿ ਇਸ ਪੁਸਤਕ ਵਿਚ ਦਇਆਨੰਦ ਨੇ ਉਸ ਕਾਨੂੰਨ ਦੇ ਵਿਰੁੱਧ ਆਪਣਾ ਵਿਚਾਰ ਪ੍ਰਗਟ ਕੀਤਾ ਜਿਹੜਾ ਘਰ ਵਿਚ ਲੂਣ ਤਿਆਰ ਕਰਨ ਤੇ ਪਾਬੰਦੀ ਲਾਉਂਦਾ ਹੈ ਕਿਉਂਕਿ ਇਹ ਕਾਨੂੰਨ ਗਰੀਬਾਂ ਦੇ ਹਿੱਤ ਵਿਚ ਨਹੀਂ ਸੀ।

ਪਹਿਲੀ ਜੁਲਾਈ ਨੂੰ ਦਇਆਨੰਦ ਪਰਿਆਗ ਪੁੱਜਿਆ। ਉਥੇ ਉਹ ਇਕ ਮਰਾਠੀ ਬ੍ਰਾਹਮਣ ਨੂੰ ਮਿਲਿਆ ਜਿਹੜਾ ਈਸਾਈ ਬਣ ਚੁੱਕਿਆ ਸੀ। ਉਹ ਮੈਕਸਮੂਲਰ ਦਾ ਪੱਕਾ ਸ਼ਰਧਾਲੂ ਸੀ। ਉਸ ਕੋਲ ਮੈਕਸਮੂਲਰ ਦੇ ਤਰਜਮਾਏ ਹੋਏ ਰਿੱਗ ਵੇਦ ਦੀ ਇਕ ਕਾਪੀ ਵੀ ਸੀ। ਮੈਕਸਮੂਲਰ ਦੇ ਹਵਾਲੇ ਨਾਲ ਪੰਡਤ ਨੀਲਕੰਠ ਨੇ ਕਿਹਾ ਕਿ ਵੇਦਾਂ ਨੇ, ਬੇਜਾਨ ਚੀਜ਼ਾਂ ਨੂੰ ਰੱਬ ਦੇ ਪੱਧਰ ਤੇ ਰੱਖ ਕੇ ਪੂਜਾ ਕਰਨ ਲਈ ਕਿਹਾ ਹੈ। ਇਹ ਗੱਲ ਦਇਆਨੰਦ ਨੇ ਨਾ ਮੰਨੀ ਅਤੇ ਕਿਹਾ ਕਿ ਵੇਦਾਂ ਨੇ ਬ੍ਰਹਮ ਦੀ ਪੂਜਾ ਕਰਨ ਲਈ ਕਿਹਾ ਹੈ ਅਤੇ ਉਸ ਨੇ ਮੈਕਸਮੂਲਰ ਵਲੋਂ ਵੇਦਾਂ ਦੀ ਵਿਆਖਿਆ ਦੀ ਆਲੋਚਨਾ ਕੀਤੀ। ਇਕ ਬਜ਼ੁਰਗ ਰਿਸ਼ੀ ਨੇ ਦਇਆਨੰਦ ਨੂੰ ਸਲਾਹ ਦਿੱਤੀ ਕਿ ਉਹ ਆਪਣੇ ਆਪ ਨੂੰ ਸੰਸਾਰ ਦੀਆਂ ਚਿੰਤਾਵਾਂ ਤੋਂ ਮੁਕਤ ਕਰਕੇ ਭਗਤੀ ਕਰੇ ਅਤੇ ਇਸ ਪ੍ਰਕਾਰ ਮੁਕਤੀ ਪਾ ਲਵੇ। ਦਇਆਨੰਦ ਨੇ ਉੱਤਰ ਦਿੱਤਾ ਕਿ ਮੈਨੂੰ ਆਪਣੀ ਮੁਕਤੀ ਦੀ ਕੋਈ ਚਿੰਤਾ ਨਹੀਂ, ਮੈਨੂੰ ਉਹਨਾਂ ਲੱਖਾਂ ਲੋਕਾਂ ਦੀ ਮੁਕਤੀ ਦਾ ਫ਼ਿਕਰ ਹੈ ਜਿਹੜੇ ਹਨੇਰੇ ਵਿਚ ਹਨ ਅਤੇ ਬੁਰੀ ਤਰ੍ਹਾਂ ਦੱਬੇ ਅਤੇ ਲਿਤਾੜੇ ਜਾ ਰਹੇ ਹਨ।

ਦਇਆਨੰਦ ਜੀ 1874 ਵਿਚ ਬੰਬਈ ਪਹੁੰਚੇ ਜਿਥੋਂ ਉਹਨਾਂ ਨੂੰ ਬਾਕਾਇਦਾ ਸੱਦੇ ਆਉਂਦੇ ਰਹਿੰਦੇ ਸਨ। ਪਰ ਉਥੇ ਵੀ ਅਜਿਹੇ ਲੋਕੀਂ ਬਹੁਤ ਸਨ, ਜਿਹੜੇ ਉਹਨਾਂ ਦੇ ਮੂਰਤੀ-ਪੂਜਾ ਸੰਬੰਧੀ ਵਿਚਾਰਾਂ ਨੂੰ ਚੰਗਾ ਨਹੀਂ ਸਨ ਸਮਝਦੇ ਅਤੇ ਉਹਨਾਂ ਨੇ ਉਸ ਵਿਰੁੱਧ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਬੱਲਭ ਫ਼ਿਰਕੇ ਦੇ ਮੁਖੀ ਗੁਸਾਈਂ ਜੀਵਾਜੀ ਨੇ ਆਪਣੇ ਚੇਲੇ ਬਲਦੇਵ ਰਾਹੀਂ ਦਇਆਨੰਦ ਨੂੰ ਜ਼ਹਿਰ ਦਿਵਾਉਣ ਦਾ ਯਤਨ ਕੀਤਾ ਪਰ ਇਹ ਵਿਉਂਤ ਸਿਰੇ ਨਾ ਚੜ੍ਹ ਸਕੀ। ਦਇਆਨੰਦ ਨੇ ਬੱਲਭ ਫ਼ਿਰਕੇ ਦੇ ਖ਼ੂਬ ਪਾਜ ਉਘਾੜੇ ਅਤੇ ਇਸ ਦੇ ਕੁਝ ਅਮਲਾਂ ਦਾ ਵਿਰੋਧ ਕੀਤਾ। ਉੱਘੇ ਸੰਸਕ੍ਰਿਤ ਵਿਦਵਾਨ ਡਾ. ਰਾਮਾਕ੍ਰਿਸ਼ਨਾ ਗੋਪਾਲ ਭੰਡਾਰਕਰ ਵੀ ਦਇਆਨੰਦ ਨੂੰ ਮਿਲਣ ਆਏ। ਡਾ. ਭੰਡਾਰਕਰ ਦਾ ਵਿਚਾਰ ਸੀ ਕਿ ਵੇਦਾਂ ਨੇ ਦਵੈਤਵਾਦ ਦਾ ਪ੍ਰਚਾਰ ਕੀਤਾ ਹੈ ਨਾਕਿ ਅਦਵੈਦਵਾਦ ਦਾ ਜਿਹਾ ਕਿ ਦਇਆਨੰਦ ਜੀ ਕਹਿੰਦੇ ਸਨ। ਆਪਣੇ ਨੁਕਤੇ ਦੀ ਪੁਸ਼ਟੀ ਲਈ ਡਾ. ਭੰਡਾਰਕਰ ਨੇ 'ਐਤਰੀਆ ਬ੍ਰਾਹਮਣ' ਵਿਚ ਮਿਲਦੀ ਸੁਨਾਹਸ਼ੇਪ ਦੀ ਕਹਾਣੀ ਦਾ ਹਵਾਲਾ ਦਿੱਤਾ, ਪਰ ਦਇਆਨੰਦ ਜੀ 'ਐਤਰੀਆ ਬ੍ਰਾਹਮਣ' ਨੂੰ ਵੇਦਾਂ ਵਾਲਾ ਦਰਜਾ ਦੇਣ ਲਈ ਤਿਆਰ ਨਹੀਂ ਸਨ। ਦਇਆਨੰਦ ਨੇ 'ਬ੍ਰਾਹਮਣਾਂ' ਨੂੰ ਸਿਰਫ਼ ਉਥੋਂ ਤੱਕ ਪ੍ਰਵਾਨ ਕੀਤਾ ਜਿਥੋਂ ਤੱਕ ਉਹ ਵੇਦਾਂ ਦੀ ਸਾਖੀ ਭਰਦੇ ਹਨ। ਉਸ ਨੇ ਬ੍ਰਾਹਮਣਾਂ ਨੂੰ ਡਾ. ਭੰਡਾਰਕਰ ਵਾਂਗ ਇਲਾਹੀ ਪੁਸਤਕਾਂ ਨਹੀਂ ਮੰਨਿਆ।

ਦਇਆਨੰਦ ਦਾ ਪਹਿਲਾ ਭਾਸ਼ਣ 25 ਨਵੰਬਰ, 1874 ਦੇ ਦਿਨ ਹੋਣਾ ਨਿਸਚਿਤ

ਹੋਇਆ ਪਰ ਇਹ ਰੌਲੇ ਗੌਲੇ ਵਿਚ ਰੁਲ ਗਿਆ। ਬੇਚਰ ਸ਼ਾਸਤਰੀ ਦੇ ਪੈਰੋਕਾਰਾਂ ਨੇ ਇਸ ਭਾਸ਼ਣ ਵਿਚ ਖਲਲ ਪਾਉਣ ਦੀ ਵਿਉਂਤ ਪਹਿਲਾਂ ਹੀ ਬਣਾਈ ਹੋਈ ਸੀ ਅਤੇ ਉਹ ਆਪਣੇ ਮਿਸ਼ਨ ਵਿਚ ਸਫ਼ਲ ਹੋ ਗਏ। ਆਪਣੇ ਦੂਜੇ ਭਾਸ਼ਣ ਵਿਚ ਦਇਆਨੰਦ ਨੇ ਆਰੀਆਂ ਦੇ ਪ੍ਰਾਚੀਨ ਇਤਿਹਾਸ ਬਾਰੇ ਵਿਚਾਰ ਪੇਸ਼ ਕੀਤਾ ਅਤੇ ਉਹਨਾਂ ਨੇ ਆਰੀਆਵਰਤ ਖਤਮ ਹੋਣ ਲਈ ਆਰੀਆ ਰਾਜਿਆਂ ਨੂੰ ਦੋਸ਼ੀ ਠਹਿਰਾਇਆ। ਆਪਣੇ ਭਾਸ਼ਣ ਦੇ ਅੰਤ ਤੇ ਉਹਨਾਂ ਨੇ ਬੜੇ ਹਲਕੇ ਮਜ਼ਾਕ ਵਿਚ ਧਾਰਮਕ ਨੇਤਾਵਾਂ ਤੇ ਕਟਾਕਸ਼ ਕੀਤਾ। ਉਹਨਾਂ ਦਾ ਭਾਸ਼ਣ ਆਪਣੀ ਗੁੱਝੀ ਮਾਰ ਅਤੇ ਮਜ਼ਾਕ ਕਰਕੇ ਬਹੁਤ ਵਧੀਆ ਸੀ। ਇਸ ਨੇ ਉਨ੍ਹਾਂ ਸਰੋਤਿਆਂ ਵਿਚ ਇਕ ਲਹਿਰ ਸ਼ੁਰੂ ਕਰ ਦਿੱਤੀ ਜਿਨ੍ਹਾਂ ਨੇ ਇਸ ਦੀ ਕੀਮਤ ਅਦਾ ਕੀਤੀ ਸੀ।

ਦਇਆਨੰਦ ਨੇ ਬੰਬਈ ਵਿਚ ਰਹਿੰਦਿਆਂ ਬੱਲਭ ਫ਼ਿਰਕੇ ਅਤੇ ਸੁਆਮੀ ਨਰਾਇਣ ਫ਼ਿਰਕੇ ਦੇ ਲੋਕਾਂ ਵਿਚ ਦਿਖਾਵੇ ਦੀਆਂ ਗੱਲਾਂ ਸੰਬੰਧੀ ਕੁਝ ਪੁਸਤਕਾਂ ਲਿਖ ਕੇ ਛਪਾਈਆਂ ਅਤੇ 'ਸੰਸਕਾਰ ਵਿਧੀ' ਅਤੇ 'ਰਿਗ ਵੇਦਾਦਿ ਭਾਸ਼ਯ ਭੂਮਿਕਾ' ਲਿਖਣੀਆਂ ਸ਼ੁਰੂ ਕੀਤੀਆਂ। ਪਰ ਦਇਆਨੰਦ ਦਾ ਸਭ ਤੋਂ ਮਹੱਤਵਪੂਰਨ ਕੰਮ ਆਰੀਆ ਸਮਾਜ ਦੀ ਸਥਾਪਨਾ ਸੀ। ਉਸ ਦੇ ਕੁਝ ਸ਼ਰਧਾਲੂਆਂ ਨੇ ਉਸ ਨੂੰ ਸੁਝਾਅ ਦਿੱਤਾ ਸੀ ਕਿ ਵੈਦਿਕ ਵਿਚਾਰਾਂ ਦੇ ਪ੍ਰਚਾਰ ਲਈ ਇਕ ਸਭਾ ਸਥਾਪਿਤ ਕੀਤੀ ਜਾਵੇ। ਇਹ ਕੰਮ ਇਸ ਰਿਸ਼ੀ ਨੂੰ ਆਪਣੇ ਨਾਲੋਂ ਵੀ ਪਿਆਰਾ ਸੀ ਅਤੇ ਇਹ ਨਿਸ਼ਾਨਾ ਉਹ ਹੁਣ ਤੱਕ ਇਕੱਲਿਆਂ ਪ੍ਰਾਪਤ ਕਰਨ ਦਾ ਯਤਨ ਕਰ ਰਿਹਾ ਸੀ। ਦਇਆਨੰਦ ਨੂੰ ਇਹ ਵਿਚਾਰ ਚੰਗਾ ਲੱਗਿਆ ਅਤੇ ਕੁਝ ਸੋਚਣ ਮਗਰੋਂ ਇਸ ਨੂੰ ਪ੍ਰਵਾਨਗੀ ਦੇ ਦਿੱਤੀ। ਉਹਨਾਂ ਨੇ ਇਸ ਵਿਸ਼ੇ ਤੇ ਪਹਿਲਾਂ ਵੀ ਵਿਚਾਰ ਕੀਤੀ ਸੀ ਅਤੇ ਇਸ ਪ੍ਰਕਾਰ ਦੀ ਇਕ ਸੰਸਥਾ ਰਾਜਕੋਟ ਵਿਚ ਪਹਿਲਾਂ ਹੀ ਕਾਇਮ ਕੀਤੀ ਜਾ ਚੁੱਕੀ ਸੀ। ਜਿਹੜੇ ਨਿਸ਼ਾਨੇ ਉਹ ਪ੍ਰਾਪਤ ਕਰਨਾ ਚਾਹੁੰਦੇ ਸਨ, ਇਕੱਲਿਆਂ ਪ੍ਰਾਪਤ ਨਹੀਂ ਸੀ ਕੀਤੇ ਜਾ ਸਕਦੇ। ਇਸ ਕਰਕੇ ਦਇਆਨੰਦ ਨੇ ਸਹਿਮਤੀ ਪ੍ਰਗਟ ਕੀਤੀ ਅਤੇ ਨਵੀਂ ਸੰਸਥਾ ਦਾ ਨਾਂ 'ਆਰੀਆ ਸਮਾਜ' ਰੱਖ ਦਿੱਤਾ। ਇਸ ਸੰਸਥਾ ਨੂੰ ਅੰਤਮ ਸ਼ਕਲ 1875 ਵਿਚ ਦਿੱਤੀ ਗਈ ਅਤੇ ਇਕ ਬਾਕਾਇਦਾ ਉਦਘਾਟਨ 10 ਅਪ੍ਰੈਲ ਦੇ ਦਿਨ ਡਾ. ਮਾਣਿਕ ਚੰਦ ਦੇ ਬਾਗ਼ ਵਿਚ ਕੀਤਾ ਗਿਆ। ਆਰੀਆ ਸਮਾਜ ਦੇ ਮੁੱਖ ਨਿਸ਼ਾਨਿਆਂ ਉਤੇ ਪੂਰੀ ਤਰ੍ਹਾਂ ਵਿਚਾਰ ਹੋਈ ਅਤੇ ਅੰਤ ਵਿਚ ਇਸ ਦੇ ਮੰਨਣ ਵਾਲਿਆਂ ਲਈ ਅਠਾਈ ਸਿੱਧਾਂਤ ਪ੍ਰਵਾਨ ਚੜ੍ਹੇ। ਮਗਰੋਂ ਦਇਆਨੰਦ ਜੀ ਨੇ ਆਪ ਇਹਨਾਂ ਸਿੱਧਾਂਤਾਂ ਨੂੰ ਘੱਟ ਕਰਕੇ ਦਸਾਂ ਵਿਚ ਬੰਨ੍ਹ ਦਿੱਤਾ। ਪਰ ਕਿਉਂਕਿ ਪਹਿਲੇ ਅਠਾਈ ਸਿੱਧਾਂਤ ਕੱਚੇ ਖਰੜੇ ਵਿਚ ਸਨ, ਪਰ ਵਧੇਰੇ ਵਿਸਥਾਰ ਵਿਚ ਅਤੇ ਸਪੱਸ਼ਟ ਸਨ ਅਤੇ ਦਇਆਨੰਦ ਦੇ ਮਨ ਵਿਚ ਉਸ ਸਮੇਂ ਜੋ ਕੁਝ ਸੀ, ਉਸ ਦੀ ਪ੍ਰਤੀਨਿਧਤਾ ਕਰਦੇ ਸਨ, ਇਸ ਕਰਕੇ ਉਹਨਾਂ ਵਿਚੋਂ ਕੁਝ ਕੁ ਇਥੇ ਪੇਸ਼ ਕਰਨਾ ਵੀ ਗ਼ਲਤ ਨਹੀਂ ਹੋਵੇਗਾ :—

> ''ਆਰੀਆ ਸਮਾਜ ਵੇਦਾਂ ਨੂੰ ਪੂਰੀ ਤਰ੍ਹਾਂ ਪ੍ਰਮਾਣੀਕ ਪੁਸਤਕਾਂ ਮੰਨੇਗਾ। ਹਵਾਲਿਆਂ ਲਈ, ਵੇਦਾਂ ਨੂੰ ਸਮਝਣ ਲਈ ਅਤੇ ਪ੍ਰਾਚੀਨ ਆਰੀਆਂ ਦੇ ਇਤਿਹਾਸ ਨੂੰ ਸਮਝਣ ਲਈ ਚਾਰੇ 'ਬ੍ਰਾਹਮਣਾਂ', ਸਤਪਾਠਾਂ ਆਦਿਕ

ਵੇਦਾਂਗਾਂ, ਚਾਰ ਉਪਵੇਦਾਂ, ਛੇ ਦਰਸ਼ਨਾਂ ਅਤੇ 1127 ਸਾਖਾਂ ਜਾਂ ਵੇਦ-ਵਿਆਖਿਆਵਾਂ ਨੂੰ, ਜਿਥੋਂ ਤੱਕ ਉਹ ਵੇਦਾਂ ਦੀ ਸਾਖੀ ਭਰਦੇ ਹਨ, ਦੂਜੇ ਦਰਜੇ ਦੀਆਂ ਪ੍ਰਮਾਣੀਕ ਰਚਨਾਵਾਂ ਮੰਨਿਆ ਜਾਵੇ ।"

"ਆਰੀਆ ਸਮਾਜ ਦੇ ਮੈਂਬਰ ਸੱਚੇ, ਹੇਰ ਵੇਰ ਮੁਕਤ, ਪਵਿੱਤਰ ਅਤੇ ਲੋਕ-ਸੇਵਕ ਹੋਣਗੇ ।"

"ਇਸ ਦਾ ਹਰ ਮੈਂਬਰ ਆਪਣੀ ਧਰਮ ਦੀ ਕਮਾਈ ਦਾ ਸੌਵਾਂ ਹਿੱਸਾ 'ਸਮਾਜ', 'ਆਰੀਆ ਵਿਦਿਆਲਿਆਂ' ਅਤੇ 'ਆਰੀਆ ਪ੍ਰਕਾਸ਼' ਅਖ਼ਬਾਰ ਲਈ ਦਿੰਦਾ ਰਹੇਗਾ । ਜੇ ਉਹ ਇਸ ਤੋਂ ਵੱਧ ਹਿੱਸਾ ਦਿੰਦਾ ਹੈ ਤਾਂ ਉਸ ਦਾ ਫਲ ਵੀ ਓਨਾ ਹੀ ਵਧੇਰੇ ਹੋਵੇਗਾ । ਇਸ ਤਰ੍ਹਾਂ ਦਾਨ ਕੀਤਾ ਗਿਆ ਪੈਸਾ ਨਿਸ਼ਚਿਤ ਮੰਤਵ ਲਈ ਹੀ ਖਰਚ ਕੀਤਾ ਜਾਵੇਗਾ ।"

"ਸਮਾਜ ਵੇਦਾਂ ਵਿਚ ਦੱਸੇ ਗਏ ਅਨੁਸਾਰ ਪਰਮਾਤਮਾ ਦੀ ਉਸਤਤ ਕਰੇਗਾ, ਉਸ ਦੀ ਪ੍ਰਾਰਥਨਾ ਤੇ ਉਪਾਸਨਾ ਕਰੇਗਾ । ਪਰਮਾਤਮਾ ਦੇ ਨਿਰਾਕਾਰ, ਮਾਲਕ, ਇਨਸਾਫ਼ ਪਸੰਦ, ਅਨੰਤ, ਅਬੋਲ, ਸਰਵ-ਕਾਲੀਨ, ਅਤੁੱਲ, ਮਿਹਰਵਾਨ, ਸਹਾਈ, ਸਭ ਦਾ ਦਾਤਾ, ਸੱਚ, ਗਿਆਨ, ਅਨੰਦ ਵਰਗੇ ਗੁਣਾਂ ਦਾ ਭੰਡਾਰ, ਸਰਬ-ਵਿਆਪਕ, ਸਰਬ-ਗਿਆਨੀ ਅਤੇ ਅਜਿਹੇ ਅਨੇਕ ਹੋਰ ਗੁਣਾਂ ਦਾ ਮਾਲਕ ਕਹਿਣਾ ਹੀ ਪਰਮਾਤਮਾ ਦੀ ਉਸਤਤ ਵਿਚ ਸ਼ਾਮਲ ਹੈ । ਹਰ ਚੰਗੇ ਕੰਮ ਲਈ ਉਸ ਦੀ ਸਹਾਇਤਾ ਮੰਗਣਾ ਪ੍ਰਾਰਥਨਾ ਤੁੱਲ ਹੈ ਅਤੇ ਉਸ ਦੇ ਤੱਤ ਵਿਚ ਮਗਨ ਹੋ ਜਾਣ ਨੂੰ, ਜੋ ਕਿ ਸੰਪੂਰਨ ਆਨੰਦ ਹੈ, ਉਪਾਸਨਾ (ਭਗਤੀ) ਹੈ । ਉਪ੍ਰੋਕਤ ਵਰਣਿਤ ਪਰਮਾਤਮਾ ਦੀ ਹੀ, ਜਿਸ ਦਾ ਕੋਈ ਰੂਪ ਰੰਗ ਨਹੀਂ, ਪੂਜਾ ਹੋਵੇਗੀ ਨਾ ਕਿ ਕਿਸੇ ਹੋਰ ਦੀ ।"

" 'ਵੇਦ' ਅਤੇ ਪ੍ਰਾਚੀਨ 'ਅਰਸ਼ ਗ੍ਰੰਥ' ਹੀ ਆਰੀਆ ਵਿਦਿਆਲੇ ਵਿਚ ਪੜ੍ਹੇ ਤੇ ਪੜ੍ਹਾਏ ਜਾਣਗੇ ਅਤੇ ਔਰਤਾਂ ਤੇ ਮਰਦਾਂ ਨੂੰ ਚੰਗੇਰੇ ਬਣਾਉਣ ਲਈ ਵੇਦਾਂ ਦੀਆਂ ਲੀਹਾਂ ਤੇ ਸਿਖਲਾਈ ਦਿੱਤੀ ਜਾਵੇਗੀ ।"

"ਦੇਸ਼ ਦੇ ਹਿੱਤ ਵਿਚ, ਦੋ ਪ੍ਰਕਾਰ ਸੁਧਾਰ-ਰੂਹਾਨੀ ਅਤੇ ਸ਼ਰੀਰਕ—ਆਰੀਆ ਸਮਾਜ ਵਲੋਂ ਕਰਨ ਦਾ ਯਤਨ ਕੀਤਾ ਜਾਵੇਗਾ । ਸਮਾਜ, ਇਹ ਦੋ ਪੱਖੀ ਸੁਧਾਰ ਪਵਿੱਤਰਤਾ ਵਧਾਉਣ ਲਈ ਕਰੇਗਾ ਕਿਉਂਕਿ ਇਹੀ ਸੁਧਾਰ ਮਨੁੱਖਤਾ ਦੇ ਕਲਿਆਨ ਦਾ ਰਾਜ਼ ਹੈ ।"

"ਸਮਾਜ ਸਿਰਫ਼ ਸਹੀ ਗੱਲ ਅਤੇ ਇਨਸਾਫ਼ ਵਿਚ ਹੀ ਵਿਸ਼ਵਾਸ ਰੱਖੇਗਾ ਜਿਹਾ ਕਿ 'ਵੈਦਿਕ ਧਰਮ' ਵਿਚ, ਮੱਤਭੇਤ ਦੇ ਸ਼ਿਕਾਰ ਹਰ ਪ੍ਰਕਾਰ ਦੇ ਦੁਖੀਏ ਅਤੇ ਸਾਰੇ 'ਪ੍ਰਮਾਣਾਂ' ਦੇ ਸਨਮੁਖ ਮੁਸ਼ਕਿਲਾਂ ਝਲਣ ਲਈ ਤਿਆਰ ਅਤੇ ਹਰ ਪ੍ਰਕਾਰ ਦੀ ਆਤਮ-ਮਿਸਾਲ ਬਣਨ ਵਰਗੇ ਕਰਮ ਕਰਨਾ । ਜਿਥੋਂ ਤੱਕ ਸੰਭਵ ਹੈ, ਹੋਰ ਕਿਸੇ ਚੀਜ਼ ਤੇ ਇਹ ਵਿਸ਼ਵਾਸ ਨਹੀਂ ਕਰੇਗਾ ।"

> "ਕਿਸੇ ਵਿਸ਼ੇ ਤੇ ਬੋਲਦਿਆਂ, ਜਿਹੜਾ ਕਿ ਪੂਰੀ ਸੋਚ ਵਿਚਾਰ ਮਗਰੋਂ ਮੰਨਣਯੋਗ ਹੋ ਜਾਵੇ ਕਿ ਉਹ ਲੋਕਾਂ ਦੇ ਭਲੇ ਦਾ ਹੈ ਅਤੇ ਉਸ ਵਿਚ ਸਚਾਈ ਤੋਂ ਬਿਨਾਂ ਹੋਰ ਕੁਝ ਨਹੀਂ, ਉਸ ਬਾਰੇ ਲੋਕਾਂ ਨੂੰ ਦੱਸਣ ਤੋਂ ਕੋਈ ਸੰਕੋਚ ਨਹੀਂ ਅਤੇ ਉਸ ਉਤੇ ਵਿਸ਼ਵਾਸ ਕੀਤਾ ਜਾਵੇਗਾ। ਇਸ ਪ੍ਰਕਾਰ ਕੰਮ ਕਰਨ ਵਿਚ ਕੋਈ ਈਰਖਾ ਨਹੀਂ ਕਰਨੀ ਚਾਹੀਦੀ।"
>
> "ਉਹ ਮਨੁੱਖ ਜਿਹੜਾ ਨਿਸ਼ਚਿਤ ਸਿੱਧਾਂਤਾਂ ਤੇ ਚਲਦਾ ਹੈ ਅਤੇ ਸੱਚਾ ਸੁੱਚਾ ਹੈ ਅਤੇ ਸੱਚੇ ਗੁਣਾਂ ਵਾਲਾ ਹੈ ਉਸੇ ਨੂੰ ਆਰੀਆ ਸਮਾਜ ਦੀ ਉਪਰਲੀ (ਪਹਿਲੀ) ਪਾਲ ਵਿਚ ਦਾਖ਼ਲ ਕੀਤਾ ਜਾਵੇਗਾ ਅਤੇ ਹੋਰ ਸਾਧਾਰਣ ਲੋਕਾਂ ਨੂੰ ਸਮਾਜ ਦੇ ਸਾਧਾਰਨ ਮੈਂਬਰ ਬਣਾਇਆ ਜਾਵੇਗਾ। ਪਰ ਜਿਹੜਾ ਆਦਮੀ ਅਸੂਲਾਂ ਤੋਂ ਗਿਰਿਆ ਹੋਵੇਗਾ ਉਸ ਨੂੰ ਸਮਾਜ ਵਿਚੋਂ ਛੇਕ ਦਿੱਤਾ ਜਾਵੇਗਾ। ਪਰ ਅਜਿਹੀ ਕਾਰਵਾਈ ਈਰਖਾ ਨਾਲ ਨਹੀਂ ਕੀਤੀ ਜਾਵੇਗੀ, ਸਗੋਂ ਇਹ ਦੋਵੇਂ ਕਾਰਵਾਈਆਂ ਸਮਾਜ ਉਪਰਲੀ ਪਾਲ ਦੇ ਮੈਂਬਰ ਬਾਕਾਇਦਾ ਸੋਚ ਵਿਚਾਰ ਕੇ ਹੀ ਕਰਨਗੇ।"

1875 ਵਿਚ ਆਰੀਆ ਸਮਾਜ ਦੀ ਬੰਬਈ ਵਿਖੇ ਸਥਾਪਨਾ ਨਾਲ ਆਰੀਆ ਸਮਾਜ ਲਹਿਰ ਤੇਜ਼ ਹੋ ਗਈ ਅਤੇ ਉੱਤਰੀ ਭਾਰਤ ਵਿਚ ਇਸ ਦੀਆਂ ਸੈਂਕੜੇ ਸ਼ਾਖਾਂ ਖੁਲ੍ਹ ਗਈਆਂ ਅਤੇ ਉਹਨਾਂ ਨੇ ਵੇਦਾਂ ਦਾ ਸੰਦੇਸ਼ ਫ਼ੈਲਾਉਣ ਲਈ ਇਕ ਦੂਜੇ ਤੋਂ ਵੱਧ ਕੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਦਇਆਨੰਦ ਨੂੰ ਪਹਿਲੇ ਆਰੀਆ ਸਮਾਜ ਦੀ ਅਗਵਾਈ ਪੇਸ਼ ਕੀਤੀ ਗਈ ਪਰ ਉਸ ਨੇ ਇਹ ਨੇਤਾਗਿਰੀ ਨਿਮਰਤਾ ਨਾਲ ਨਾ-ਮਨਜ਼ੂਰ ਕਰ ਦਿੱਤੀ ਅਤੇ ਆਪ ਇਕ ਸਾਧਾਰਨ ਮੈਂਬਰ ਰਹਿਣ ਨੂੰ ਹੀ ਤਰਜੀਹ ਦਿੱਤੀ। ਭਾਵੇਂ ਆਪ ਨੇ ਆਰੀਆ ਸਮਾਜ ਦੀ ਨੀਂਹ ਰੱਖਣ ਵਿਚ ਬ੍ਰਹਮੋ ਸਮਾਜ (ਸਥਾਪਨਾ 1828) ਅਤੇ ਪ੍ਰਾਰਥਨਾ ਸਮਾਜ (ਸਥਾਪਨਾ 1867), ਤੋਂ ਪ੍ਰੇਰਨਾ ਲਈ, ਤਾਂ ਵੀ ਇਸ ਦੇ ਪਿੱਛੇ ਸਿੱਧਾਂਤ ਨਿਸ਼ਾਨੇ ਅਤੇ ਲਕਸ਼ ਉਹਨਾਂ ਨਾਲੋਂ ਕਿਤੇ ਵਧੇਰੇ ਸਪੱਸ਼ਟ ਅਤੇ ਵਿਸ਼ਾਲ ਸਨ। ਬ੍ਰਹਮੋ ਸਮਾਜ ਦੀ ਅੰਦਰੂਨੀ ਖਿੱਚੋਤਾਣ ਨੇ ਇਸ ਨੂੰ ਟੁਕੜੇ ਟੁਕੜੇ ਕਰ ਦਿੱਤਾ ਅਤੇ 1880 ਵਿਚ ਆਪਣੇ ਅੰਤ ਕੋਲ ਪੁੱਜ ਗਿਆ। ਪ੍ਰਾਰਥਨਾ ਸਮਾਜ ਕਦੇ ਮਕਬੂਲ ਹੀ ਨਹੀਂ ਹੋਇਆ ਅਤੇ ਹੁਣ ਇਹ ਨਾਮ-ਮਾਤਰ ਹੀ ਜ਼ਿੰਦਾ ਹੈ। ਪਰ ਆਰੀਆ ਸਮਾਜ ਭਾਰਤ ਦੇ ਸਮਾਜਕ ਅਤੇ ਸਭਿਆਚਾਰਕ ਜੀਵਨ ਵਿਚ ਇਕ ਸ਼ਕਤੀ ਹੈ ਭਾਵੇਂ ਇਹ ਓਨਾ ਗਰਮ ਨਹੀਂ ਜਿੰਨਾ ਇਹ ਇਸ ਦੇ ਬਾਨੀ ਦੇ ਦਿਨਾਂ ਵਿਚ ਜਾਂ ਉਸ ਤੋਂ ਮਗਰੋਂ ਆਤਮਾ ਨੰਦ ਸਰਸਵਤੀ, ਲਾਲਾ ਹੰਸਰਾਜ, ਪੰਡਤ ਗੁਰੂ ਦੱਤ ਜਾਂ ਸੁਆਮੀ ਸ਼ਰਧਾਨੰਦ ਦੇ ਦਿਨਾਂ ਵਿਚ ਸੀ। ਆਰੀਆ ਸਮਾਜ ਦੀ ਸਥਾਪਨਾ ਨੇ ਇਕ ਅਜਿਹਾ ਆਧਾਰ ਪ੍ਰਦਾਨ ਕਰ ਦਿੱਤਾ ਜਿਸ ਉਤੇ ਸਮਾਜਕ, ਧਾਰਮਿਕ ਅਤੇ ਫਿਰ ਤੋਂ ਉੱਸਰ ਰਹੇ ਭਾਰਤ ਲਈ ਰਾਸ਼ਟਰੀ ਤੰਦ ਨੂੰ ਬੁਣਿਆ ਜਾ ਸਕਦਾ ਸੀ। ਆਰੀਆ ਸਮਾਜ ਆਪਣੇ ਬਾਨੀ ਦੀ ਮਹਾਨ ਆਤਮਾ ਦੀ ਜੀਵਤ ਯਾਦਗਾਰ ਹੈ, ਜਿਸ ਨੇ ਇਸ ਨੂੰ ਹੋਂਦ ਵਿਚ ਲਿਆਂਦਾ ਹੈ।

ਇਸ ਪ੍ਰਕਾਰ ਸੁਆਮੀ ਦਇਆਨੰਦ ਨੇ ਆਪਣਾ ਕੁਝ ਬੋਝ ਦੂਜਿਆਂ ਦੇ ਮੋਢਿਆਂ

ਤੇ ਪਾ ਦਿੱਤਾ, ਪਰ ਜਿੰਨਾ ਚਿਰ ਉਹ ਜਿਉਂਦਾ ਰਿਹਾ—ਉਸ ਦੀ ਕਿਸਮਤ ਵਿਚ ਸਿਰਫ਼ ਅੱਠ ਸਾਲ ਜਿਉਣਾ ਹੋਰ ਸੀ—ਉਸ ਨੇ ਵੈਦਿਕ ਸੰਦੇਸ਼ ਦੇ ਪਸਾਰ ਦਾ ਭਾਰ ਆਪਣੇ ਜ਼ਿੰਮੇ ਹੀ ਰਖਿਆ। ਬਦਕਿਸਮਤੀ ਨਾਲ 1883 ਵਿਚ ਹੋਈ ਆਪ ਦੀ ਅਨਿਆਈ ਮੌਤ ਦਾ ਖੱਪਾ ਕੋਈ ਨਾ ਪੂਰ ਸਕਿਆ।

# 5. ਬੁੱਧੀਵਾਦ ਅਤੇ ਕੱਟੜਤਾ

1875 ਵਿਚ ਬੰਬਈ ਵਿਖੇ ਆਰੀਆ ਸਮਾਜ ਦੀ ਸਥਾਪਨਾ ਨਾਲ ਦਇਆਨੰਦ ਜੀ ਵੇਦਾਂ ਦੇ ਵਿਚਾਰਾਂ ਅਤੇ ਮਹਾਰਾਸ਼ਟਰ ਦੇ ਜੀਵਨ-ਢੰਗ ਬਾਰੇ ਚੰਗਾ ਵਾਤਾਵਰਣ ਪੈਦਾ ਕਰਨ ਵਿਚ ਸਫ਼ਲ ਹੋ ਗਏ। ਬੰਬਈ ਭਾਰਤ ਦਾ ਆਰਥਕ ਕੇਂਦਰ ਸੀ ਅਤੇ ਸਹੀ ਅਰਥਾਂ ਵਿਚ ਮਹਾਂਨਗਰ ਸੀ, ਜਿੱਥੇ ਵੱਖ-ਵੱਖਰੇ ਧਰਮਾਂ ਅਤੇ ਹਲਕਿਆਂ ਦੇ ਲੋਕ ਰਲ ਮਿਲ ਕੇ ਰਹਿੰਦੇ ਸਨ। ਪਹਿਲੇ ਆਰੀਆ ਸਮਾਜ ਦੀ ਸਥਾਪਨਾ ਨੇ ਇਸ ਲਹਿਰ ਨੂੰ ਤੇਜ਼ੀ ਬਖ਼ਸ਼ੀ ਜਿਸ ਵਾਸਤੇ ਸੁਆਮੀ ਦਇਆਨੰਦ ਜੀ ਇਕੱਲਿਆਂ ਹੀ ਜੂਝਦੇ ਰਹੇ। ਹੁਣ ਉਹ ਹੋਰ ਬਹੁਤ ਸਾਰੇ ਲੋਕਾਂ ਵਲੋਂ ਸਹਾਇਤਾ ਦੀ ਆਸ ਕਰ ਸਕਦੇ ਸਨ ਜਿਹੜੇ ਇਸ ਲਹਿਰ ਵਿਚ ਕੁੱਦਣ ਲਈ ਉਤਸੁਕ ਸਨ। ਇਹ ਲਹਿਰ ਹੌਲੀ ਹੌਲੀ ਜ਼ੋਰ ਫੜ ਰਹੀ ਸੀ।

ਦਇਆਨੰਦ ਹਾਲੇ ਪੂਨੇ ਨਹੀਂ ਸੀ ਗਿਆ। ਇਸ ਕਰਕੇ ਉਸ ਨੇ ਮਹਾਦੇਵ ਗੋਵਿੰਦ ਰਾਨਾ ਡੇ ਅਤੇ ਮਹਾਂਦੇਵ ਮੋਰੇਸ਼ਵਰ ਕੁੰਟੇ ਵਲੋਂ ਇਕ ਭਾਸ਼ਣ ਲੜੀ ਲਈ ਸੱਦਾ ਪ੍ਰਵਾਨ ਕਰ ਲਿਆ। ਉਹ ਉਹਨਾਂ ਦਾ ਬੜਾ ਸਤਿਕਾਰ ਕਰਦੇ ਸਨ। ਇਸ ਨਾਲ ਦਇਆਨੰਦ ਨੂੰ ਭਾਰਤ ਵਿਚ ਸਮਾਜ-ਉਸਾਰੀ ਅਤੇ ਧਰਮ-ਸੁਰਜੀਤੀ ਬਾਰੇ ਆਪਣੇ ਵਿਚਾਰ ਪੇਸ਼ ਕਰਨ ਦਾ ਚੰਗਾ ਅਵਸਰ ਮਿਲ ਗਿਆ। ਸਾਧਾਰਨ ਵਾਂਗ ਕੁਝ ਅਜਿਹੇ ਸਨਾਤਨ ਧਰਮੀ ਵੀ ਸਨ ਜਿਨ੍ਹਾਂ ਨੇ ਦਇਆਨੰਦ ਦੇ ਮੂਰਤੀ-ਪੂਜਾ ਅਤੇ ਵਰਣ-ਵਿਵਸਥਾ ਸੰਬੰਧੀ ਵਿਚਾਰਾਂ ਦਾ ਬੁਰਾ ਮਨਾਇਆ ਅਤੇ ਉਸ ਦੇ ਵਿਰੁੱਧ ਪ੍ਰਚਾਰ ਕਰਨ ਲੱਗੇ। ਕੁਝ ਹੋਰ ਲੋਕਾਂ ਨੇ ਉਸ ਨੂੰ ਬਰਤਾਨਵੀ ਏਜੰਟ ਕਿਹਾ। ਪਰ ਦਇਆਨੰਦ ਨੇ ਆਪਣਾ ਰਾਹ ਤਿਆਗਣ ਤੋਂ ਜਾਂ ਡਰਨ ਤੋਂ ਇਨਕਾਰ ਕਰ ਦਿੱਤਾ। ਦਇਆਨੰਦ ਵਿਚ ਬਹੁਤ ਸਹਿਨਸ਼ਕਤੀ ਅਤੇ ਹਿੰਮਤ ਸੀ ਅਤੇ ਉਸ ਤੇ ਅਜਿਹੇ ਭੰਡੀ-ਪ੍ਰਚਾਰ ਦਾ ਕੋਈ ਅਸਰ ਨਾ ਹੋਇਆ। ਉਸ ਨੂੰ ਆਪਣੇ ਮਿਸ਼ਨ ਵਿਚ ਵਿਸ਼ਵਾਸ ਸੀ ਅਤੇ ਜਿਹੜਾ ਕੰਮ ਉਹ ਕਰ ਰਿਹਾ ਸੀ, ਉਸ ਲਈ ਕੋਈ ਵੀ ਦੁੱਖ ਝੱਲਣ ਲਈ ਤਿਆਰ ਸੀ।

ਦਇਆਨੰਦ ਦਾ ਜ਼ੋਰਦਾਰ ਸੁਆਗਤ ਕਰਨ ਲਈ ਮਹਾਦੇਵ ਗੋਵਿੰਦ ਰਾਨਾ ਡੇ ਨੇ ਇਕ ਜਲੂਸ ਦਾ ਪ੍ਰਬੰਧ ਕੀਤਾ। ਇਕ ਹਾਥੀ ਕਿਰਾਏ ਤੇ ਲੈ ਕੇ ਉਸ ਦੀ ਪਿੱਠ ਤੇ ਜ਼ੀਨਪੋਸ਼ ਸਜਾਇਆ ਗਿਆ। ਵਿਰੋਧੀਆਂ ਨੇ ਇਕ ਗਧੇ ਦਾ ਜਲੂਸ ਕੱਢਿਆ ਜਿਸ ਨੂੰ ਗੇਰੂਏ ਕੱਪੜਿਆਂ ਨਾਲ ਸਜਾਇਆ ਗਿਆ ਸੀ। ਇਹਨਾਂ ਲੋਕਾਂ ਨੇ ਦਇਆਨੰਦ ਦੀ

ਹਰ ਮੀਟਿੰਗ ਵਿਚ ਖਲਲ ਪਾਉਣ ਦਾ ਯਤਨ ਕੀਤਾ ਅਤੇ ਅੰਤ ਵਿਚ ਉਸ ਉਤੇ ਚਿੱਕੜ ਵੀ ਸੁਟਿਆ ਗਿਆ। ਪਰ ਉਹ ਗੋਸ਼ਟੀ ਨੂੰ ਖਤਮ ਕਰਨ ਵਿਚ ਸਫ਼ਲ ਨਾ ਹੋ ਸਕੇ।

ਦਇਆਨੰਦ ਨੇ ਪੂਨੇ ਵਿਚ ਪੰਦਰਾਂ ਲੈਕਚਰ ਦਿੱਤੇ। ਹੋਰ ਥਾਵਾਂ ਤੇ ਵੀ ਪੈਂਤੀ ਭਾਸ਼ਣ ਦਿੱਤੇ। ਇਹ ਪੰਜਾਹ ਦੇ ਪੰਜਾਹ ਭਾਸ਼ਣ ਮਗਰੋਂ ਮਰਾਠੀ ਵਿਚ ਪੁਸਤਕ ਰੂਪ ਵਿਚ ਛਪੇ। ਇਹਨਾਂ ਭਾਸ਼ਣਾਂ ਵਿਚ ਆਪ ਨੇ ਵੈਦਿਕ ਧਰਮ ਦੇ ਅਨੇਕ ਪੱਖਾਂ ਉਤੇ ਵਿਚਾਰ ਕੀਤੀ।

ਉਸ ਨੇ ਕਿਹਾ ਕਿ ਰੱਬ ਸਰਬ-ਸ਼ਕਤੀਮਾਨ ਹੈ ਅਤੇ 'ਉਹ' ਇਨਸਾਫ਼ ਨੂੰ ਤਿਆਗੇ ਬਿਨਾਂ ਕੰਮ ਕਰ ਸਕਦਾ ਹੈ। 'ਉਸ' ਨੂੰ ਆਪਣਾ ਸੁਨੇਹਾ ਪੁਚਾਉਣ ਲਈ ਆਪਣਾ ਕੋਈ ਪੁੱਤਰ ਜਾਂ ਏਜੰਟ ਭੇਜਣ ਦੀ ਕੋਈ ਲੋੜ ਨਹੀਂ ਕਿਉਂਕਿ ਉਹ ਸਰਬ-ਸ਼ਕਤੀਮਾਨ ਹੈ। ਇਕ ਹੋਰ ਭਾਸ਼ਣ ਵਿਚ ਉਸ ਨੇ ਕਿਹਾ ਕਿ ਜੀਵਆਤਮਾ ਅਤੇ ਪਰਮਾਤਮਾ ਦੋ ਵੱਖ-ਵੱਖ ਇਕਾਈਆਂ ਹਨ। ਇਸ ਕਰਕੇ ਪ੍ਰਾਰਥਨਾ ਕਰਨਾ ਅਤੇ ਰੱਬ ਦਾ ਸਿਮਰਨ ਕਰਨਾ ਬਹੁਤ ਜ਼ਰੂਰੀ ਹੈ ਤਾਂ ਕਿ ਉਸ ਦੀਆਂ ਅਨੇਕ ਮਿਹਰਾਂ ਕਰਕੇ ਉਸ ਦਾ ਸ਼ੁਕਰਾਨਾ ਕੀਤਾ ਜਾ ਸਕੇ। ਦੂਜੇ ਭਾਸ਼ਣਾਂ ਵਿਚ ਆਪ ਨੇ ਵੈਦਿਕ ਧਰਮ ਦੇ ਬੁਨਿਆਦੀ ਸਿੱਧਾਂਤਾਂ ਦਾ ਵਰਣਨ ਕੀਤਾ ਜਿਹੜੇ, ਉਸ ਅਨੁਸਾਰ, ਯੱਗ, ਸੰਧਿਆ ਅਤੇ ਦਾਨ ਤੇ ਆਧਾਰਤ ਹਨ। ਉਸ ਨੇ ਦਾਅਵਾ ਕੀਤਾ ਕਿ ਵੇਦ ਅਮਲੀ ਗਿਆਨ ਦੇ ਭੰਡਾਰ ਹਨ ਅਤੇ ਜਿਹੜਾ ਉਹਨਾਂ ਦਾ ਵਿਰੋਧ ਕਰਦਾ ਹੈ, ਉਹ ਝੂਠਾ ਅਤੇ ਨਾ ਮੰਨਣ ਯੋਗ ਹੈ। ਛੇ ਭਾਸ਼ਣਾਂ ਵਿਚ ਆਪ ਨੇ ਪ੍ਰਾਚੀਨ ਕਾਲ ਦੇ ਇਤਿਹਾਸ ਅਤੇ ਮਿਥਿਹਾਸ ਦੇ ਸੰਕਲਪਾਂ ਅਤੇ ਸੰਭਾਵਨਾਵਾਂ ਉਤੇ ਵਿਚਾਰ ਕੀਤੀ ਅਤੇ ਆਖਰੀ ਭਾਸ਼ਣ ਵਿਚ ਉਸ ਨੇ ਆਪਣੇ ਜੀਵਨ ਦਾ ਸੰਖੇਪ ਬਿਆਨ ਕੀਤਾ ਜਿਸ ਤੋਂ ਉਹਨਾਂ ਦੇ ਆਰੰਭਿਕ ਜੀਵਨ ਦੀ ਸਿਰਫ਼ ਰੂਪ ਰੇਖਾ ਹੀ ਮਿਲਦੀ ਹੈ ਜਦੋਂ ਉਹ ਜੋਗੀਆਂ, ਸਾਧਾਂ ਕੋਲ ਗਿਆਨ ਅਤੇ ਸਚਾਈ ਦੀ ਖੋਜ ਵਿਚ ਹਿਮਾਲੀਆ ਪਹਾੜਾਂ ਵਿਚ ਅਤੇ ਨਰਵਦਾ ਘਾਟੀ ਵਿਚ ਫਿਰਦਾ ਰਿਹਾ।

ਦਇਆਨੰਦ 1875 ਦੇ ਆਖਰੀ ਤਿੰਨ ਮਹੀਨੇ ਸਤਾਰਾ ਅਤੇ ਬੰਬਈ ਵਿਚ ਰਿਹਾ। ਇਸ ਤੋਂ ਮਗਰੋਂ ਉਹ ਬੜੌਦਾ ਚਲੇ ਗਏ ਜਿਥੇ ਉਹ ਇਕ ਧਰਮਸ਼ਾਲਾ ਵਿਚ ਰੁਕੇ। ਉਥੇ ਉਹਨਾਂ ਦੇ ਸੁਖਸਾਂਦੀ ਠਹਿਰ ਅਤੇ ਸੁਰੱਖਿਆ ਦੇ ਸਾਰੇ ਪ੍ਰਬੰਧ ਸਰਕਾਰ ਨੇ ਕੀਤੇ। ਭਾਵੇਂ ਸਿਆਲ ਵਿਚ ਬੜੌਦਾ ਬਹੁਤ ਠੰਡਾ ਹੁੰਦਾ ਹੈ, ਤਾਂ ਵੀ ਉਹ ਸਿਰਫ਼ ਫ਼ਰਸ਼ ਤੇ ਦਰੀ ਵਿਛਾ ਕੇ ਇਕ ਊਨੀ ਸ਼ਾਲ ਵਿਚ ਹੀ ਸੌਂਦੇ ਰਹੇ। ਉਸ ਨੇ ਹਰ ਰੋਜ਼ ਧਰਮਸ਼ਾਲਾ ਵਿਚ ਹੀ ਭਾਸ਼ਣ ਦਿੱਤੇ ਅਤੇ ਬੜੌਦਾ ਦੇ ਵਿਦਵਾਨ ਹਰ ਰੋਜ਼ ਉਸ ਨੂੰ ਸੁਣਨ ਆਉਂਦੇ ਰਹੇ। ਆਪਣੇ ਦੂਜੇ ਭਾਸ਼ਣ ਦੇ ਆਰੰਭ ਤੇ ਰਿੱਗ ਵੇਦ ਦੇ ਇਕ ਸ਼ਲੋਕ—ਵਾਦੇਮਨ ਵਰਮ ਕਲਿਆਨਿਮ—ਦਾ ਉਚਾਰਣ ਕੀਤਾ ਜਿਸ ਨਾਲ ਇਕੱਠੇ ਹੋਏ ਪੰਡਤਾਂ ਨੇ ਏਨਾ ਬੁਰਾ ਮਨਾਇਆ ਕਿ ਉਹਨਾਂ ਨੇ ਆਪਣੇ ਕੰਨਾਂ ਵਿਚ ਉਂਗਲਾਂ ਦੇ ਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਉਹਨਾਂ ਦੇ ਵਿਚਾਰ ਅਨੁਸਾਰ ਦਇਆਨੰਦ ਨੇ ਵੇਦ ਮੰਤ੍ਰ ਦਾ ਉਚਾਰਣ ਉਨ੍ਹਾਂ ਸਰੋਤਿਆਂ ਸਾਮ੍ਹਣੇ ਕਰਕੇ ਪਾਪ ਕਰਮ ਕੀਤਾ ਹੈ ਜਿਨ੍ਹਾਂ ਵਿਚ ਬਹੁਤੇ ਸ਼ੂਦਰ ਸਨ। ਦਇਆਨੰਦ ਨੇ ਉਹਨਾਂ ਦੀ ਪ੍ਰਵਾਹ ਕੀਤੇ ਬਿਨਾਂ ਆਪਣਾ

ਭਾਸ਼ਣ ਜਾਰੀ ਰਖਿਆ। ਪਰ ਪੰਡਤ ਫੇਰ ਵੀ ਵਿਚ ਵਿਚ ਰੌਲਾ ਰੱਪਾ ਪਾਉਂਦੇ ਰਹੇ। ਕੁਝ ਲੋਕਾਂ ਦੇ ਸੁਝਾਅ ਮਗਰੋਂ ਇਹ ਗੱਲ ਮੰਨ ਲਈ ਗਈ ਕਿ ਦੋ ਧਿਰਾਂ ਵਿਚਕਾਰ ਝਗੜੇ ਨੂੰ ਉਥੇ ਹੀ ਉਸੇ ਵੇਲੇ ਗੱਲਬਾਤ ਰਾਹੀਂ ਸੁਲਝਾ ਲਿਆ ਜਾਵੇ। ਪੰਡਤਾਂ ਨੂੰ ਬਹਿਸ ਵਿਚ ਮੂੰਹ ਦੀ ਖਾਣੀ ਪਈ ਪਰ ਉਹਨਾਂ ਨੇ ਉਸ ਤੋਂ ਮਗਰੋਂ ਸੁਆਮੀ ਜੀ ਵਿਰੁੱਧ ਆਪਣਾ ਕੰਮ ਜਾਰੀ ਰਖਿਆ ਜਿਸ ਪਿੱਛੇ ਉਹਨਾਂ ਦਾ ਇਹ ਡਰ ਕੰਮ ਕਰ ਰਿਹਾ ਸੀ ਕਿ ਉਹਨਾਂ ਦੇ ਸਰਕਾਰੀ ਵਜ਼ੀਫ਼ੇ ਬੰਦ ਹੋ ਜਾਣਗੇ ਜੇਕਰ ਦਇਆਨੰਦ ਪੌਰਾਣਿਕ ਧਰਮ ਵਿਰੁੱਧ ਇਸੇ ਤਰ੍ਹਾਂ ਬੋਲਦਾ ਰਿਹਾ। ਆਪਣੇ ਤੀਜੇ ਭਾਸ਼ਣ ਵਿਚ ਦਇਆਨੰਦ ਨੇ ਮਹਾਂਭਾਰਤ ਅਤੇ ਮੰਨੂਸਿਮਰਤੀ ਵਿਚ ਦੱਸੇ ਅਨੁਸਾਰ ਰਾਜੇ ਅਤੇ ਉਸ ਦੇ ਅਧਿਕਾਰੀਆਂ ਦੇ ਫ਼ਰਜ਼ਾਂ ਬਾਰੇ ਬਿਆਨ ਦਿੱਤਾ। ਉਸ ਨੇ ਬ੍ਰਹਮਚਾਰਤਾ ਰੱਖਣ ਤੇ ਜ਼ੋਰ ਦਿੱਤਾ ਅਤੇ ਆਪਣਾ ਭਾਸ਼ਣ ਇਹ ਕਹਿ ਕੇ ਸਮਾਪਤ ਕਰ ਦਿੱਤਾ ਕਿ ਅੰਗ੍ਰੇਜ਼ ਆਪ ਹੀ ਭਾਰਤ ਛੱਡ ਚਲੇ ਜਾਣਗੇ ਜਦੋਂ ਭਾਰਤੀ ਰਾਜ ਸੰਭਾਲਣ ਦੇ ਯੋਗ ਹੋ ਜਾਣਗੇ।

ਮਾਰਚ 1876 ਵਿਚ ਮੁੜ ਬੰਬਈ ਆ ਕੇ ਦਇਆਨੰਦ ਨੇ ਕੁਝ ਹੋਰ ਭਾਸ਼ਣ ਦਿੱਤੇ। ਇਹ ਸਾਦਾ ਹਿੰਦੀ ਵਿਚ ਸਨ। ਇਸ ਵਿਚ ਬਹੁਤ ਜ਼ਿਆਦਾ ਸੰਸਕ੍ਰਿਤ ਦੇ ਸ਼ਬਦ ਅਤੇ ਸ਼ਲੋਕ ਵਰਤੇ ਗਏ ਸਨ। ਮੁਨੀਰ ਵਿਲੀਅਮਜ਼ ਬੰਬਈ ਵਿਚ ਹੀ ਸੁਆਮੀ ਦਇਆਨੰਦ ਨੂੰ ਮਿਲੇ ਅਤੇ ਉਹਨਾਂ ਨਾਲ ਸੰਸਕ੍ਰਿਤ ਵਿਚ ਗੱਲਬਾਤ ਕੀਤੀ। ਸੁਆਮੀ ਦਇਆਨੰਦ ਜੀ ਅਪ੍ਰੈਲ ਵਿਚ ਬੰਬਈ ਤੋਂ ਇੰਦੌਰ ਚਲੇ ਗਏ ਜਿੱਥੇ ਕੁੱਝ ਦਿਨ ਠਹਿਰਨ ਮਗਰੋਂ ਉਹ ਫਰੁੱਖਾਬਾਦ ਪੁੱਜੇ ਅਤੇ ਉੱਤਰ ਪ੍ਰਦੇਸ਼ ਵਿਚ ਆਰੀਆ ਸਮਾਜ ਲਹਿਰ ਸ਼ੁਰੂ ਕਰ ਦਿੱਤੀ। ਜਿੱਥੇ ਵੀ ਉਹ ਗਏ, ਉਹਨਾਂ ਨੇ ਪੰਡਤਾਂ ਨੂੰ ਇਹ ਸਿੱਧ ਕਰਨ ਲਈ ਕਿਹਾ ਕਿ ਆਰੀਆ ਮੂਰਤੀ-ਪੁਜਾਰੀ ਸਨ। ਦਇਆਨੰਦ ਨੇ ਵੇਦਾਂ ਤੋਂ ਬਿਨਾਂ ਕਿਸੇ ਵੀ ਧਰਮ-ਪੁਸਤਕ ਨੂੰ ਪ੍ਰਵਾਨਗੀ ਨਾ ਦਿੱਤੀ, ਇਸੇ ਕਰਕੇ, ਪੰਡਤਾਂ ਦੇ ਮੂਹ ਆਰਾਮ ਨਾਲ ਹੀ ਬੰਦ ਹੋ ਜਾਂਦੇ ਕਿਉਂਕਿ ਉਹ ਪੁਜਾਰੀ ਹੀ ਸਨ ਨਾ ਕਿ ਖੋਜੀ। ਇਕ ਸਭ ਤੋਂ ਵੱਡੀ ਕਮਜ਼ੋਰੀ ਜਿਹੜੀ ਪੰਡਤਾਂ ਵਿਚ ਸੀ ਉਹ ਇਹ ਕਿ ਉਹਨਾਂ ਦਾ ਪ੍ਰਾਚੀਨ ਸੰਸਕ੍ਰਿਤ ਦਾ ਗਿਆਨ ਕਮਜ਼ੋਰ ਸੀ।

ਮੁਰਾਦਾਬਾਦ ਵਿਖੇ ਸੁਆਮੀ ਦਇਆਨੰਦ ਨੇ ਇਕ ਅੰਗ੍ਰੇਜ਼ ਪਾਦਰੀ ਨਾਲ ਬੜੀ ਲੰਬੀ ਬਹਿਸ ਕੀਤੀ ਜਿਹੜੀ ਪੂਰਾ ਪਖਵਾੜਾ ਚਲਦੀ ਰਹੀ। ਹੁਣ 1876 ਦਾ ਵਰ੍ਹਾ ਖਾਤਮੇ ਤੇ ਸੀ ਅਤੇ ਲਾਰਡ ਲਿੱਟਨ ਵਲੋਂ ਦਿੱਲੀ ਦਰਬਾਰ ਲਈ ਨਿਸ਼ਚਿਤ ਕੀਤੀ ਗਈ ਤਰੀਖ ਨੇੜੇ ਆ ਰਹੀ ਸੀ ਜਿਸ ਵਿਚ ਅੰਗ੍ਰੇਜ਼ਾਂ ਦੇ ਰਾਜ ਦੀ ਸ਼ਾਨੋ-ਸ਼ੌਕਤ ਦਾ ਪ੍ਰਦਰਸ਼ਨ ਕੀਤਾ ਜਾਣਾ ਸੀ। ਦਇਆਨੰਦ ਨੇ ਇਸ ਅਵਸਰ ਨੂੰ ਵੈਦਿਕ ਪ੍ਰਚਾਰ ਲਈ ਯੋਗ ਸਮਝਿਆ। ਉਹ ਦੂਜੇ ਧਰਮਾਂ ਦੇ ਲੋਕਾਂ ਦਾ ਸਹਿਯੋਗ ਭਾਰਤ ਵਿਚ ਵੈਦਿਕ ਧਰਮ ਦੀ ਸੁਰਜੀਤੀ ਖ਼ਾਤਰ ਪ੍ਰਾਪਤ ਕਰਨ ਲਈ ਬਹੁਤ ਉਤਸੁਕ ਸਨ। ਇਹ ਉਦੋਂ ਹੀ ਸੰਭਵ ਹੋ ਸਕਦਾ ਸੀ ਜੇ ਦੂਜੇ ਧਰਮਾਂ ਦੇ ਨੇਤਾ ਨੈਤਿਕਤਾ ਦੇ ਘੱਟੋ ਘੱਟ ਸਿੱਧਾਂਤਾਂ ਅਤੇ ਧਰਮ ਦੇ ਸੰਵਿਧਾਨ ਬਾਰੇ ਸਹਿਮਤ ਹੋ ਕੇ ਇਕ ਸਾਂਝਾ ਪ੍ਰੋਗਰਾਮ ਪਾਸ ਕਰਦੇ। ਇਸ ਕਰਕੇ ਦਇਆਨੰਦ ਨੇ ਸਾਰੇ ਧਰਮਾਂ ਦੇ ਲੋਕਾਂ ਨੂੰ ਇਕ ਸਾਂਝੀ ਥਾਂ ਤੇ ਇਕੱਠੇ

ਹੋ ਕੇ ਸਾਰੇ ਧਰਮਾਂ ਵਿਚ ਸਾਂਝੀਆਂ ਮੱਦਾਂ ਨਿਸ਼ਚਿਤ ਕਰਨ ਲਈ ਵਿਚਾਰ ਕਰਨ ਦਾ ਸੱਦਾ ਦਿੰਦੇ ਇਸ਼ਤਿਹਾਰ ਵੰਡੇ। ਇਸ ਦੇ ਫਲਸਰੂਪ ਦੂਜੇ ਧਰਮਾਂ ਦੇ ਨੇਤਾ ਆਏ ਤੇ ਉਹਨਾਂ ਨੇ ਆਪ ਨਾਲ ਵਿਚਾਰ ਵਟਾਂਦਰਾ ਕੀਤਾ। ਇਕ ਦਿਨ ਆਪ ਨੇ ਸਮਾਜ ਸੁਧਾਰਕਾਂ ਦੀ ਇਕ ਕਾਨਫਰੰਸ ਆਪਣੇ ਹੀ ਘਰ ਬੁਲਾਈ ਜਿਸ ਵਿਚ ਸਈਦ ਅਹਿਮਦ ਖ਼ਾਨ ਅਤੇ ਕੇਸ਼ਬ ਚੰਦਰ ਸੈਨ ਵਰਗੇ ਨੇਤਾ ਵੀ ਸ਼ਾਮਲ ਹੋਏ। ਦਇਆਨੰਦ ਨੇ ਉਹਨਾਂ ਨੂੰ ਦੇਸ਼ ਦੇ ਵਿਕਾਸ ਲਈ ਇਕੱਠੇ ਹੋ ਕੇ ਕੰਮ ਕਰਨ ਲਈ ਪਰੇਰਿਆ। ਪਰ ਇਹ ਸ਼ਰਤ ਕਿ ਵੇਦਾਂ ਨੂੰ ਈਸ਼ਵਰੀ ਪੁਸਤਕਾਂ ਦੇ ਰੂਪ ਵਿਚ ਮੰਨਿਆ ਜਾਵੇ, ਦੂਜੇ ਧਰਮਾਂ ਦੇ ਲੋਕਾਂ ਨੂੰ ਪ੍ਰਵਾਨ ਨਹੀਂ ਸੀ। ਇਸ ਕਰਕੇ ਇਹ ਕਾਨਫਰਾਂਸ ਅਸਫ਼ਲ ਖ਼ਤਮ ਹੋਈ।

ਦਇਆਨੰਦ ਜੀ ਦਿੱਲੀ ਤੋਂ ਫੇਰ ਉੱਤਰ ਪ੍ਰਦੇਸ਼ ਨੂੰ ਮੁੜ ਗਏ ਅਤੇ ਮੇਰਠ ਤੇ ਸਹਾਰਨਪੁਰ ਵਿਚੀਂ ਲੰਘ ਕੇ ਮਾਰਚ 1877 ਵਿਚ ਸ਼ਾਹਜਹਾਨਪੁਰ ਪੁੱਜ ਗਏ। ਇਥੇ ਜਾਣ ਤੇ ਆਪ ਨੂੰ ਇਕ ਕਾਨਫਰੰਸ ਵਿਚ ਸ਼ਾਮਲ ਹੋਣ ਲਈ ਸੱਦਾ ਪੱਤਰ ਮਿਲਿਆ ਜਿਸ ਵਿਚ ਵੱਖੋ-ਵੱਖਰੇ ਧਰਮਾਂ ਵਿਚ ਸੱਚਾਈ ਦੇ ਅੰਸ਼ ਬਾਰੇ ਗੋਸ਼ਟੀ ਜਾਂ ਵਿਚਾਰ ਰਾਹੀਂ ਫ਼ੈਸਲਾ ਕੀਤਾ ਜਾਣਾ ਸੀ। ਇਸ ਕਾਨਫਰਾਂਸ ਨੇ ਅਨੇਕ ਲੋਕਾਂ ਨੂੰ ਆਕਰਸ਼ਿਤ ਕੀਤਾ। ਇਸਲਾਮ ਅਤੇ ਈਸਾਈ ਨੇਤਾ ਵੀ ਇਸ ਕਾਨਫਰੰਸ ਵਿਚ ਆਪਣੇ ਧਰਮ ਨੂੰ ਉੱਤਮ ਘੋਸ਼ਿਤ ਕਰਨ ਲਈ ਸ਼ਾਮਿਲ ਹੋਏ। ਮੁਸਲਮਾਨਾਂ ਦੀ ਪ੍ਰਤੀਨਿਧਤਾ ਦਿਉਬੰਦ ਤੋਂ ਦੋ ਮੌਲਵੀਆਂ ਨੇ ਅਤੇ ਈਸਾਈਆਂ ਦੀ ਪਾਦਰੀ ਟੀ. ਜੇ. ਸਕਾਟ ਨੇ ਕੀਤੀ। ਮੁੱਖ ਗੋਸ਼ਟੀਕਾਰਾਂ ਦੀ ਸਹਾਇਤਾ ਲਈ ਉਹਨਾਂ ਨਾਲ ਸਾਥੀ ਆਏ ਹੋਏ ਸਨ। ਦਇਆਨੰਦ ਨਾਲ ਪੰਡਤ ਇੰਦਰਮਣੀ ਉਸ ਦੇ ਸਾਥੀ ਦੇ ਰੂਪ ਵਿਚ ਸਨ।

ਇਸ ਕਾਨਫਰੰਸ ਨੇ ਹੇਠ ਲਿਖੇ ਪੰਜ ਵਿਸ਼ਿਆਂ ਤੇ ਵਿਚਾਰ ਕੀਤੀ :

1. ਰੱਬ ਨੇ ਇਹ ਬ੍ਰਹਮੰਡ ਕਦੋਂ ਪੈਦਾ ਕੀਤਾ ਅਤੇ ਇਸ ਦੇ ਤੱਤ ਕੀ ਸਨ ? ਰੱਬ ਨੂੰ ਇਹ ਬ੍ਰਹਮੰਡ ਪੈਦਾ ਕਰਨ ਲਈ ਕਿਸ ਨੇ ਪ੍ਰੇਰਿਆ ?
2. ਕੀ ਰੱਬ ਸਰਬ-ਗਿਆਤਾ ਹੈ ?
3. ਇਹ ਕਿਵੇਂ ਸਿੱਧ ਕੀਤਾ ਜਾ ਸਕਦਾ ਹੈ ਕਿ ਵੇਦ ਜਾਂ ਬਾਈਬਲ ਜਾਂ ਕੁਰਾਨ ਰੱਬੀ ਰਚਨਾ ਹੈ ?
4. ਰੱਬ ਨੂੰ ਮਿਹਰਬਾਨ ਅਤੇ ਇਨਸਾਫ਼ ਪਸੰਦ ਕਿਵੇਂ ਕਿਹਾ ਜਾ ਸਕਦਾ ਹੈ ?
5. ਮੁਕਤੀ ਦਾ ਕੀ ਰੂਪ ਹੈ ? ਇਹ ਕਿਵੇਂ ਪ੍ਰਾਪਤ ਹੋ ਸਕਦੀ ਹੈ ?

ਪਹਿਲੇ ਪ੍ਰਸ਼ਨ ਦੇ ਉੱਤਰ ਵਿਚ ਦਇਆਨੰਦ ਦਾ ਵਿਚਾਰ ਸੀ ਕਿ ਪਰਮਾਤਮਾ ਨੇ ਬ੍ਰਹਿਮੰਡ ਪ੍ਰਕਿਰਤੀ ਜਾਂ ਬੀਜਰੂਪੀ ਮਸਾਲੇ ਤੋਂ ਬਣਾਈ ਜਿਹੜੀ ਸਦੀਵੀ, ਅਵਿਨਾਸ਼ੀ ਅਤੇ ਮੌਲਿਕ ਹੈ। ਨਾਚੀਜ਼ ਵਿਚੋਂ ਕੋਈ ਚੀਜ਼ ਪੈਦਾ ਕਰਨਾ ਸੰਭਵ ਨਹੀਂ ਸੀ; ਬ੍ਰਹਮੰਡ ਆਪਣੇ ਆਪ ਵਿਚੋਂ ਉਤਪੰਨ ਨਹੀਂ ਸੀ ਹੋ ਸਕਦਾ। ਜੇ ਇਹ ਆਪਣੇ ਆਪ ਵਿਚੋਂ ਉਤਪੰਨ ਹੋਇਆ ਹੋਵੇ ਤਾਂ ਇਸ ਨੂੰ ਪਰਮਾਤਮਾ ਵਾਂਗ ਹੋਣਾ ਚਾਹੀਦਾ ਹੈ। ਇਸ ਪ੍ਰਕਾਰ ਸਾਰੇ ਚੋਰ, ਠੱਗ, ਕਾਤਲ ਅਤੇ ਮੱਕਾਰ ਲੋਕਾਂ ਨੂੰ ਰੱਬ ਮੰਨਿਆ ਜਾਣਾ ਚਾਹੀਦਾ ਹੈ।

ਦਇਆਨੰਦ ਅਨੁਸਾਰ ਇਹ ਬ੍ਰਹਿਮੰਡ 1960852976 ਵਰ੍ਹੇ ਪਹਿਲਾਂ ਹੋਂਦ ਵਿਚ

ਆਇਆ ਸੀ । ਪਰਮਾਤਮਾ ਜੀਵ ਨੂੰ ਉਸਦੇ ਕਰਮਾਂ ਅਨੁਸਾਰ ਅਨੇਕ ਜੂਨਾਂ ਵਿਚ ਪੈਦਾ ਕਰਦਾ ਹੈ । ਪਰਮਾਤਮਾ ਬ੍ਰਹਿਮੰਡ ਦਾ ਮੂਲ-ਕਾਰਨ ਹੈ ਅਤੇ ਉਹੀ ਇਸ ਨੂੰ ਕਾਇਮ ਰੱਖਦਾ ਹੈ ਅਤੇ ਇਸ ਦਾ ਮਾਲਕ ਹੈ । ਪਰਮਾਤਮਾ ਵਿਚ ਬ੍ਰਹਿਮੰਡ ਪੈਦਾ ਕਰਨ ਦੀ ਸ਼ਕਤੀ ਹੈ ਅਤੇ ਉਹ ਜੀਵ ਨੂੰ ਚੰਗੇ ਕਰਮਾਂ ਨਾਲ ਬੰਧਨਾਂ ਤੋਂ ਮੁਕਤ ਹੋਣ ਦਾ ਅਵਸਰ ਦੇਣ ਲਈ ਬ੍ਰਹਿਮੰਡ ਪੈਦਾ ਕਰਦਾ ਹੈ ।

ਮੁਕਤੀ ਬਾਰੇ ਬੋਲਦਿਆਂ ਦਇਆਨੰਦ ਨੇ ਕਿਹਾ ਕਿ ਇਸ ਦਾ ਅਰਥ ਬੰਧਨਾਂ ਤੋਂ ਛੁਟਕਾਰਾ ਹੈ । ਦੁੱਖਾਂ ਅਤੇ ਮੁਸੀਬਤਾਂ ਤੋਂ ਛੁਟਕਾਰਾ ਪਾ ਕੇ ਆਨੰਦ ਅਵਸਥਾ ਦੀ ਪ੍ਰਾਪਤੀ ਮਗਰੋਂ ਹੀ ਮਨੁੱਖ ਪਰਮਾਤਮਾ ਦਾ ਅਨੁਭਵ ਕਰਦਾ ਹੈ; ਅਜਿਹਾ ਮਨੁੱਖ ਜਨਮ-ਮਰਨ ਦੇ ਚੱਕਰ ਵਿਚ ਨਹੀਂ ਆ ਸਕਦਾ ।

ਕਾਨਫਰੰਸ ਦੇ ਅੰਤ ਤੇ ਹਿੱਸਾ ਲੈਣ ਵਾਲੇ ਸਾਰੇ ਲੋਕਾਂ ਨੇ ਆਪੋ ਆਪਣੇ ਗਿਆਨ ਅਨੁਸਾਰ ਇਹਨਾਂ ਪ੍ਰਸ਼ਨਾਂ ਦੇ ਉੱਤਰ ਪੇਸ਼ ਕੀਤੇ ਪਰ ਕਿਸੇ ਸਾਂਝੀ ਵਿਚਾਰ-ਪ੍ਰਣਾਲੀ ਤੇ ਨਾ ਪੁੱਜ ਸਕੇ ਜਾਂ ਘੱਟੋ-ਘੱਟ ਸਾਂਝਾ ਪ੍ਰੋਗਰਾਮ ਤਿਆਰ ਨਾ ਕਰ ਸਕੇ । ਇਸ ਪ੍ਰਕਾਰ ਇਹ ਕਾਨਫਰੰਸ ਦੋ ਦਿਨਾਂ ਵਿਚ ਹੀ ਸਮਾਪਤ ਹੋ ਗਈ ।

ਹੁਣ ਦਇਆਨੰਦ ਨੇ ਪੰਜਾਬ ਜਾਣ ਦਾ ਫ਼ੈਸਲਾ ਕੀਤਾ । ਉਹਨਾਂ ਨੂੰ ਉਥੋਂ ਬਹੁਤ ਸਾਰੇ ਸੱਦੇ ਆਏ ਸਨ । ਲੁਧਿਆਣੇ ਦੇ ਮੁਨਸ਼ੀ ਘਨੱਈਆ ਲਾਲ ਅਲਖਧਾਰੀ ਸੁਆਮੀ ਦਇਆਨੰਦ ਦੇ ਨੇੜੇ ਦੇ ਸ਼ਰਧਾਲੂ ਸਨ । ਉਹਨਾਂ ਨੇ ਸੁਆਮੀ ਜੀ ਨੂੰ ਪੰਜਾਬ ਵਿਚ ਆਰੀਆ ਸਮਾਜ ਦੀ ਸਥਾਪਨਾ ਲਈ ਹਰ ਸਹਾਇਤਾ ਦੇਣ ਦਾ ਵਚਨ ਦਿੱਤਾ ਸੀ । ਦਇਆਨੰਦ ਦੇ ਪੰਜਾਬ ਜਾਣ ਦਾ ਦੂਜਾ ਕਾਰਨ ਇਹ ਸੀ ਕਿ ਉਹ ਸਿੱਖ-ਧਰਮ ਅਤੇ ਇਸਲਾਮ ਦੇ ਗੜ੍ਹ ਵਿਚ ਵੈਦਿਕ ਧਰਮ ਕਾਇਮ ਕਰਨਾ ਚਾਹੁੰਦੇ ਸਨ । ਇਸੇ ਕਰਕੇ ਦਇਆਨੰਦ ਨੇ ਇਕ ਵਰ੍ਹੇ ਤੋਂ ਵੱਧ ਸਮਾਂ ਪੰਜਾਬ ਵਿਚ ਗੁਜ਼ਾਰਿਆ ਅਤੇ ਉਹਨਾਂ ਨੇ ਲੱਗਪੱਗ ਸਾਰੇ ਮਹੱਤਵਪੂਰਨ ਸ਼ਹਿਰਾਂ ਦਾ ਦੌਰਾ ਕੀਤਾ । ਲਾਹੌਰ ਵਿਚ ਬ੍ਰਹਮੋ ਸਮਾਜ ਦੇ ਨੇਤਾਵਾਂ ਨੇ ਉਹਨਾਂ ਨੂੰ ਆਪਣੇ ਧਰਮ ਵਿਚ ਸ਼ਾਮਿਲ ਕਰਨ ਦੇ ਯਤਨ ਕੀਤੇ ਪਰ ਸਫ਼ਲ ਨਾ ਹੋ ਸਕੇ ।

ਦਇਆਨੰਦ ਜੀ ਨੇ 25 ਅਪ੍ਰੈਲ 1877 ਦੇ ਆਪਣੇ ਲਾਹੌਰ ਦੇ ਭਾਸ਼ਣ ਵਿਚ ਵੇਦਾਂ ਉਤੇ ਅਤੇ ਵੈਦਿਕ ਧਰਮ ਉਤੇ ਚਾਨਣਾ ਪਾਇਆ । ਇਸ ਦਾ ਖੁਲਾਸਾ 28 ਅਪ੍ਰੈਲ 1877 ਦੇ ਕੋਹਿਨੂਰ ਵਿਚ ਛਪਿਆ ਸੀ । ਉਹਨਾਂ ਨੇ ਇਸ ਭਾਸ਼ਣ ਵਿਚ ਕਿਹਾ ਸੀ ਕਿ ਵੇਦ ਈਸ਼ਵਰੀ ਪੁਸਤਕਾਂ ਹਨ ਜਿਹੜੀਆਂ ਪਰਮਾਤਮਾ ਨੇ ਅਗਨੀ, ਵਾਯੂ, ਅਦਿੱਤਿਆ ਅਤੇ ਅੰਗੀਰਾ ਨਾਮਕ ਰਿਸ਼ੀਆਂ ਰਾਹੀਂ ਏਥੇ ਭੇਜੀਆਂ । ਵੇਦ ਸੰਪੂਰਨ ਗਿਆਨ ਦਾ ਭੰਡਾਰ ਹਨ ਅਤੇ ਇਹਨਾਂ ਵਿਚ ਇਕ ਹਜ਼ਾਰ ਇਕ ਸੌ ਸੱਤ ਸ਼ਾਖਾਂ ਹਨ । ਉਹਨਾਂ ਨੇ ਤਿੰਨ ਵਿਸ਼ਿਆਂ ਨੂੰ ਲਿਆ ਜਿਹਾ ਕਿ ਗਿਆਨ, ਉਪਾਸਨਾ, ਕਰਮ-ਕਾਂਡ । ਦੇਵਤੇ ਕੋਈ ਵੱਖਰੇ ਮਨੁੱਖ ਨਹੀਂ ਸਨ; ਚੰਗੇ ਅਤੇ ਅਕਲਮੰਦ ਲੋਕ ਹੀ ਦੇਵਤੇ ਸਨ । ਯੱਗ ਵਿਚ ਹਵਨ ਸਮੱਗਰੀ ਹਵਾ ਅਤੇ ਵਰਖਾ ਦੇ ਪਾਣੀ ਨੂੰ ਪਵਿੱਤਰਤਾ ਪ੍ਰਦਾਨ ਕਰਨ ਲਈ ਪਾਈ ਜਾਂਦੀ ਹੈ । ਉਹਨਾਂ ਨੇ ਇਹ ਕਹਿ ਕੇ ਆਪਣੇ ਨੁਕਤੇ ਨੂੰ ਸਪੱਸ਼ਟ ਕੀਤਾ ਕਿ ਮਗਰੋਂ ਜਾ ਕੇ ਵੈਦਿਕ ਸੂਤਰਾਂ ਨੂੰ ਕਹਾਣੀਆਂ ਵਿਚ ਲਿਖ ਕੇ ਪੁਰਾਣਾਂ ਵਿਚ

ਬਦਲਿਆ ਗਿਆ। ਅਗਲੇ ਭਾਸ਼ਣ ਵਿਚ ਉਹਨਾਂ ਕਿਹਾ ਕਿ ਵਰਣ ਵਿਵਸਥਾ ਸਮਾਜ ਦੀ ਚਾਰ-ਪੱਖੀ ਵੰਡ ਉਤੇ ਆਧਾਰਿਤ ਸੀ। ਆਦਮੀਆਂ ਨੂੰ ਕਿਸੇ ਖਾਸ ਸ਼੍ਰੇਣੀ ਦੀ ਸੰਸਥਾ ਵਿਚ ਉਹਨਾਂ ਵਲੋਂ ਅਪਣਾਏ ਗਏ ਕਿੱਤੇ ਦੇ ਆਧਾਰ ਤੇ ਜਾਂ ਜਿਸ ਕੰਮ ਲਈ ਉਹਨਾਂ ਨੂੰ ਯੋਗ ਸਮਝਿਆ ਜਾਂਦਾ ਸੀ ਉਸ ਦੇ ਆਧਾਰ ਤੇ, ਨਾ ਕਿ ਜਨਮ ਦੇ ਆਧਾਰ ਤੇ ਵੰਡਿਆ ਗਿਆ ਸੀ। ਰੱਬ ਦਾ ਅਰਥ ਪ੍ਰਥਾ ਜਾਂ ਕਰਮਕਾਂਡ ਬਿਲਕੁਲ ਨਹੀਂ ਸੀ। ਬਚਪਨ-ਵਿਆਹ ਨੂੰ ਵੇਦਾਂ ਨੇ ਕਦੇ ਪ੍ਰਵਾਣਗੀ ਨਹੀਂ ਦਿੱਤੀ। ਵਿਧਵਾਵਾਂ ਸ਼ਾਦੀ ਕਰ ਸਕਦੀਆਂ ਸਨ।

ਸੁਆਮੀ ਦਇਆਨੰਦ ਦੇ ਵਿਚਾਰਾਂ ਨੇ ਕਰਮਕਾਂਡੀਆਂ ਦੇ ਮਨਾਂ ਵਿਚ ਤੌਖਲੇ ਪੈਦਾ ਕਰ ਦਿੱਤੇ ਅਤੇ ਇਹ ਡਰ ਪੈਦਾ ਕਰ ਦਿੱਤਾ ਕਿ ਉਹਨਾਂ ਦਾ ਰੁਜ਼ਗਾਰ ਖੁੱਸ ਸਕਦਾ ਹੈ। ਇਸ ਗੱਲ ਨਾਲ ਉਹ ਉਦਾਸ ਹੋ ਗਏ। ਉਹਨਾਂ ਨੇ ਸੁਆਮੀ ਜੀ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ ਅਤੇ ਉਸ ਨੂੰ ਈਸਾਈਆਂ ਦਾ ਪਿੱਠੂ ਅਤੇ ਨਾਸਤਕ ਕਹਿ ਕੇ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ।

ਜਦੋਂ ਦਇਆਨੰਦ ਲਾਹੌਰ ਵਿਚ ਸੀ ਤਾਂ ਹੂਪਰ ਨਾਂ ਦਾ ਇਕ ਪਾਦਰੀ ਜਿਹੜਾ ਸੰਸਕ੍ਰਿਤ ਜਾਣਦਾ ਸੀ, ਆਪ ਨੂੰ ਮਿਲਿਆ ਅਤੇ ਉਸ ਨੇ ਆਪ ਨਾਲ ਵੈਦਿਕ ਜੀਵਨ ਢੰਗ ਨਾਲ ਸੰਬੰਧਿਤ ਕਈ ਵਿਸ਼ਿਆਂ ਤੇ ਵਿਚਾਰ ਕੀਤੀ। ਪਾਦਰੀ ਦੇ ਪ੍ਰਸ਼ਨ ਅਕਲ-ਮੰਦੀ ਵਾਲੇ ਅਤੇ ਉਕਸਾਊ ਸਨ ਪਰ ਇਹ ਪਤਾ ਨਹੀਂ ਕਿ ਉਸ ਦੀ ਤਸੱਲੀ ਹੋਈ ਕਿ ਨਹੀਂ। ਦਇਆਨੰਦ ਨੇ ਆਪਣੇ 'ਵੇਦ ਭਾਸ਼ਯ' ਨੂੰ ਹਰਮਨਪਿਆਰਾ ਕਰਨ ਲਈ ਪੰਜਾਬ ਸਰਕਾਰ ਤੋਂ ਸਹਾਇਤਾ ਮੰਗੀ ਅਤੇ ਇਸ ਨਿਸ਼ਾਨੇ ਨਾਲ ਉਹ ਲੈਫ਼ਟੀਨੈਂਟ ਗਵਰਨਰ ਅਤੇ ਸਰਕਾਰੀ ਅਧਿਕਾਰੀਆਂ ਨੂੰ ਮਿਲੇ, ਪਰ ਅੰਤ ਵਿਚ ਸਰਕਾਰ ਨੇ ਸਹਾਇਤਾ ਕਰਨ ਤੋਂ ਨਾਂਹ ਕਰ ਦਿੱਤੀ। ਤਾਂ ਵੀ ਲਾਹੌਰ ਵਿਚ ਦਇਆਨੰਦ ਦੇ ਠਹਿਰਨ ਦੇ ਕਈ ਫ਼ਾਇਦੇ ਹੋਏ। ਪੰਜਾਬ ਆਰੀਆ ਸਮਾਜ ਦਾ ਗੜ੍ਹ ਬਣ ਗਿਆ ਅਤੇ ਹਾਲੇ ਵੀ ਗੜ੍ਹ ਹੀ ਹੈ। ਬਹੁਤ ਸਾਰੇ ਲੋਕ ਆਪ ਦੀ ਸਿੱਖਿਆ ਤੋਂ ਪ੍ਰਭਾਵਿਤ ਹੋਏ ਅਤੇ ਕਈਆਂ ਨੇ ਆਪ ਦੇ ਕਹਿਣ ਤੇ ਮੂਰਤੀ ਪੂਜਾ ਕਰਨਾ ਛੱਡ ਦਿੱਤਾ। ਜਦੋਂ ਦਇਆਨੰਦ ਨੇ ਉਹਨਾਂ ਨੂੰ ਲਾਹੌਰ ਵਿਚ ਆਰੀਆ ਸਮਾਜ ਦੀ ਸ਼ਾਖ ਕਾਇਮ ਕਰਨ ਲਈ ਕਿਹਾ ਤਾਂ ਉਸ ਦੇ ਪੈਰੋਕਾਰ ਖ਼ੁਸ਼ੀ-ਖ਼ੁਸ਼ੀ ਮੰਨ ਗਏ ਅਤੇ 24 ਜੂਨ 1877 ਦੇ ਦਿਨ ਇਹ ਸ਼ਾਖ ਕਾਇਮ ਕੀਤੀ ਗਈ। ਬੜੀ ਅਜੀਬ ਗੱਲ ਇਹ ਸੀ ਕਿ ਇਹ ਸ਼ਾਖ ਡਾ. ਰਹੀਮ ਖ਼ਾਨ ਨਾਮ ਦੇ ਇਕ ਮੁਸਲਮਾਨ ਦੇ ਘਰ ਕਾਇਮ ਕੀਤੀ ਗਈ। ਇਸ ਮੁਸਲਮਾਨ ਨੇ ਆਪ ਨੂੰ ਉਸ ਵੇਲੇ ਆਪਣੇ ਘਰ ਵਿਚ ਥਾਂ ਦਿੱਤੀ ਸੀ ਜਦੋਂ ਆਪ ਨੂੰ ਦੀਵਾਨ ਭਗਵਾਨ ਦਾਸ ਦੇ ਘਰੋਂ ਬ੍ਰਾਹਮਣ ਵਿਰੋਧੀਆਂ ਨੇ ਕੱਢਵਾ ਦਿੱਤਾ ਸੀ। ਲਾਹੌਰ ਵਿਚ ਆਰੀਆ ਸਮਾਜ ਦੇ ਪਹਿਲੇ 28 ਨੁਕਤਿਆਂ ਨੂੰ ਘੱਟ ਕਰਕੇ ਦਸਾਂ ਸਿੱਧਾਂਤਾਂ ਵਿਚ ਬੰਨ੍ਹ ਦਿੱਤਾ ਗਿਆ ਤਾਂ ਕਿ ਉਹ ਵਧੇਰੇ ਸਪੱਸ਼ਟ ਅਤੇ ਪ੍ਰਵਾਨ ਕੀਤੇ ਜਾਣ ਯੋਗ ਹੋ ਸਕਣ।

ਲਾਹੌਰ ਵਿਖੇ ਨਿਸ਼ਚਿਤ ਕੀਤੇ ਗਏ ਆਰੀਆ ਸਮਾਜ ਦੇ ਦਸ ਸਿੱਧਾਂਤ ਈਸਾਈ ਮੱਤ ਦੇ 'ਦਸ ਹੁਕਮਾਂ' (ਟੈੱਨ ਕਮਾਂਡਮੈਂਟਸ) ਵਾਂਗ ਸਨ ਜਿਨ੍ਹਾਂ ਤੋਂ ਆਰੀਆ ਸਮਾਜ

ਦੇ ਪੈਰੋਕਾਰਾਂ ਨੇ ਬਹੁਤ ਪ੍ਰੇਰਨਾ ਅਤੇ ਸ਼ਕਤੀ ਪ੍ਰਾਪਤ ਕੀਤੀ ਅਤੇ ਇਹਨਾਂ ਨੂੰ ਹਾਲੇ ਵੀ ਸਮਾਜ ਦੇ ਚੱਲਣ-ਗੁਣ ਪ੍ਰਵਾਨ ਕੀਤਾ ਜਾਂਦਾ ਹੈ ਜਿਨ੍ਹਾਂ ਉਤੇ ਵਚਨ ਅਤੇ ਕਰਮਾਂ ਰਾਹੀਂ ਪੂਰਾ ਅਮਲ ਕੀਤਾ ਜਾਂਦਾ ਹੈ। ਪਹਿਲੇ ਦੋ ਰੱਬ ਦੇ ਗੁਣਾਂ ਬਾਰੇ ਦੱਸਦੇ ਹਨ ਅਤੇ ਤੀਜਾ ਵੇਦਾਂ ਦੇ ਈਸ਼ਵਰੀ ਹੋਣ ਦੀ ਗੱਲ ਕਰਦਾ ਹੈ। ਪੰਜਵਾਂ, ਅੱਠਵਾਂ ਅਤੇ ਦਸਵਾਂ ਸਿੱਧਾਂਤ ਲੋਕਾਂ ਨੂੰ ਚੰਗੇ ਗੁਣਾਂ ਵਾਲੇ ਅਤੇ ਰੂਹਾਨੀ ਅਤੇ ਨੈਤਿਕ ਵਿਦਿਆ ਦੇ ਪਸਾਰ ਅਤੇ ਆਪਣੇ ਆਪ ਨੂੰ ਸਮਾਜ ਦੇ ਕਾਨੂੰਨ ਅਧੀਨ ਕਰਨ ਲਈ ਪ੍ਰੇਰਦੇ ਹਨ। ਬਾਕੀ ਚਹੁੰ ਵਿਚ ਵਿਸ਼ਵ ਅਪੀਲ ਹੈ ਅਤੇ ਉਹ ਕਿਸੇ ਵੀ ਧਰਮ ਦੀ ਵਿਹਾਰ ਵਿਧੀ ਦਾ ਭਾਗ ਬਣ ਸਕਦੇ ਹਨ। ਉਹ ਇਸ ਪ੍ਰਕਾਰ ਹਨ :—

1. ਸਾਨੂੰ ਸਦਾ ਸੱਚਾਈ ਨੂੰ ਪ੍ਰਵਾਨ ਕਰਨ ਅਤੇ ਝੂਠ ਨੂੰ ਅਪ੍ਰਵਾਨ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ।
2. ਆਰੀਆ ਸਮਾਜ-ਵੈਦਿਕ ਗਿਰਜੇ-ਦਾ ਮੁੱਖ ਮੰਤਵ ਸੰਸਾਰ ਦਾ ਕਲਿਆਣ ਕਰਨਾ ਹੈ; ਭਾਵ ਹਰ ਜੀਵਿਤ ਮਨੁੱਖ ਦਾ ਸ਼ਰੀਰਕ, ਰੂਹਾਨੀ ਅਤੇ ਸਮਾਜਕ ਉਧਾਰ ਕਰਨਾ।
3. ਸਾਡਾ ਸਭਨਾ ਪ੍ਰਤੀ ਵਿਹਾਰ ਪਿਆਰ, ਸੱਚਾਈ ਅਤੇ ਇਨਸਾਫ਼ ਵਾਲਾ ਹੋਣਾ ਚਾਹੀਦਾ ਹੈ।
4. ਕਿਸੇ ਨੂੰ ਵੀ ਸਿਰਫ਼ ਆਪਣੀ ਹੀ ਭਲਾਈ ਦਾ ਧਿਆਨ ਨਹੀਂ ਰੱਖਣਾ ਚਾਹੀਦਾ ਸਗੋਂ ਉਸ ਨੂੰ ਦੂਜਿਆਂ ਦੀ ਭਲਾਈ ਵਿਚ ਹੀ ਆਪਣਾ ਭਲਾ ਲੱਭਣਾ ਚਾਹੀਦਾ ਹੈ।

ਪੰਜਾਬ ਦੀ ਇਕ ਵਰ੍ਹੇ ਦੀ ਠਹਿਰ ਦੌਰਾਨ ਦਇਆਨੰਦ ਵਲੋਂ ਦਿੱਤੇ ਗਏ ਭਾਸ਼ਣਾਂ ਦੀ ਗਿਣਤੀ ਹੋਰ ਕਿਤੇ ਇੰਨੇ ਸਮੇਂ ਵਿਚ ਦਿੱਤੇ ਗਏ ਭਾਸ਼ਣਾਂ ਦੀ ਗਿਣਤੀ ਨਾਲੋਂ ਬਹੁਤ ਜ਼ਿਆਦਾ ਸੀ। ਭਾਸ਼ਣ ਚਾਹੇ ਅੰਮ੍ਰਿਤਸਰ ਜਾਂ ਗੁਰਦਾਸਪੁਰ, ਜਲੰਧਰ, ਗੁਜਰਾਤ, ਰਾਵਲਪਿੰਡੀ, ਗੁਜਰਾਂਵਾਲਾ ਜਾਂ ਮੁਲਤਾਨ ਵਿਚ ਹੋਇਆ, ਸੈਂਕੜਿਆਂ ਦੀ ਗਿਣਤੀ ਵਿਚ ਲੋਕ ਹੁਮ-ਹੁਮਾਅ ਕੇ ਸੁਣਨ ਆਉਂਦੇ। ਦਇਆਨੰਦ ਸਾਧਾਰਨ ਵਾਂਗ ਮੂਰਤੀ ਪੂਜਾ, ਵੇਦਾਂ, ਸਮਾਜਕ ਰਸਮਾਂ ਅਤੇ ਵੇਦਾਂ ਦੇ ਆਦਰਸ਼ਾਂ ਉਤੇ ਵਿਚਾਰ ਪੇਸ਼ ਕਰਦਾ ਰਿਹਾ। ਉਹਨਾਂ ਨੇ ਮਰਨ ਮਗਰੋਂ ਬਾਰ੍ਹੇ ਭਰਨ ਦੀ ਆਲੋਚਨਾ ਕੀਤੀ ਅਤੇ ਸੇਵਾ ਕਰਨ ਦਾ ਸੁਝਾਅ ਦਿੱਤਾ। ਉਹਨਾਂ ਐਲਾਨ ਕੀਤਾ ਕਿ ਪਾਪਾਂ ਦੇ ਫ਼ਲਾਂ ਤੋਂ ਨਮਹਸ਼ਿਵਾਏ ਦਾ ਪਾਠ ਕਰਨ ਨਾਲ ਨਹੀਂ ਬਚਿਆ ਜਾ ਸਕਦਾ ਅਤੇ ਗੰਗਾਂ ਵਿਚ ਮਾਰੀ ਇਹ ਟੁੱਭੀ ਪਾਪ-ਕਰਮਾਂ ਨੂੰ ਧੋ ਨਹੀਂ ਸਕਦੀ। ਉਹਨਾਂ ਨੇ ਇਕ ਹੋਰ ਭਾਸ਼ਣ ਵਿਚ ਹੱਸਮੁੱਖ ਢੰਗ ਨਾਲ ਕਿਹਾ ਕਿ ਜੇ ਮੰਤਰ ਪੜ੍ਹਨ ਨਾਲ ਇਕ ਮੱਖੀ ਨਹੀਂ ਉਡਾਈ ਜਾ ਸਕਦੀ ਤਾਂ ਮੰਤਰ ਪੜ੍ਹਨ ਨਾਲ ਬੁਰੀਆਂ ਰੂਹਾਂ ਨੂੰ ਕਿਵੇਂ ਭਜਾਇਆ ਜਾ ਸਕਦਾ ਹੈ ?

ਦਇਆਨੰਦ ਨੇ ਰਾਵਲਪਿੰਡੀ ਵਿਖੇ ਅਫ਼ਸੋਸ ਪ੍ਰਗਟ ਕੀਤਾ ਕਿ ਹਿੰਦੂਆਂ ਨੇ ਕਦੇ ਵੀ ਆਪਣੀਆਂ ਪੁਸਤਕਾਂ ਚੰਗੀ ਤਰ੍ਹਾਂ ਨਹੀਂ ਪੜ੍ਹੀਆਂ ਅਤੇ ਉਹਨਾਂ ਆਪਣੇ ਹੀ ਧਰਮ ਨੂੰ ਕਦੇ ਨਹੀਂ ਸਮਝਿਆ। ਪ੍ਰੰਪਰਾਵਾਦੀ ਲੋਕ ਦਇਆਨੰਦ ਦੇ ਧਰਮ ਪ੍ਰਤੀ ਵਿਚਾਰ

ਸੁਣ ਕੇ ਬਹੁਤ ਦੁੱਖੀ ਹੋਏ । ਉਹਨਾਂ ਨੇ ਉਸ ਨੂੰ ਇੱਟਾਂ ਮਾਰੀਆਂ ਪਰ ਉਸ ਦਾ ਰਾਹ ਫੇਰ ਵੀ ਨਾ ਬਦਲ ਸਕੇ । ਉਹਨਾਂ ਦੀ ਜਾਨ ਲੈਣ ਲਈ ਕੀਤੇ ਹਮਲੇ ਵੀ ਉਹਨਾਂ ਦਾ ਰਾਹ ਨਾ ਬਦਲ ਸਕੇ । ਉਹ ਜਿੱਥੇ ਵੀ ਗਏ, ਆਰੀਆ ਸਮਾਜ ਦੀ ਸਥਾਪਨਾ ਕੀਤੀ, ਆਪਣਾ ਮਿਸ਼ਨ ਵਰਣਨ ਕੀਤਾ ਅਤੇ ਆਪਣੇ ਵਿਰੋਧੀਆਂ ਦੀ ਵੰਗਾਰ ਦਾ ਸਾਮ੍ਹਣਾ ਕਰਨ ਲਈ ਸਦਾ ਤਿਆਰ ਰਹਿੰਦੇ । ਆਪ ਦੇ ਦੇਵਤਿਆਂ ਬਾਰੇ ਵਿਚਾਰ ਸਦਾ ਮੌਲਿਕ ਅਤੇ ਸਪੱਸ਼ਟ ਹੁੰਦੇ । ਦਇਆਨੰਦ ਨੇ ਮੁਲਤਾਨ ਵਿਚ ਕਿਹਾ ਕਿ ਅਹੱਲਿਆ ਅਤੇ ਇੰਦਰ ਦੀ ਕਹਾਣੀ ਮਗਰੋਂ ਘੜੀਆਂ ਗਈਆਂ । ਉਹਨਾਂ ਨੇ ਮਾਸ ਖਾਣ ਦੀ ਨਿੰਦਿਆ ਕੀਤੀ ਅਤੇ ਕਿਹਾ ਕਿ ਵੈਦਿਕ ਆਰੀਆ ਮਾਸ ਨਹੀਂ ਸਨ ਖਾਂਦੇ ।

ਸਮਾਂ ਬੀਤਣ ਨਾਲ ਵੈਦਿਕ ਆਦਰਸ਼ਾਂ ਤੇ ਆਧਾਰਿਤ ਨਵੇਂ ਸਮਾਜ ਦੀ ਸਥਾਪਨਾ ਦੀ ਲਹਿਰ ਹੋਰ ਤੇਜ਼ ਹੁੰਦੀ ਗਈ । ਹੁਣ ਦਇਆਨੰਦ ਜੀ ਇਸ ਸਮਾਜ-ਸੁਧਾਰਕ ਅਤੇ ਧਾਰਮਿਕ ਨੇਤਾ ਸਾਮ੍ਹਣੇ ਆਉਂਦੀਆਂ ਮੁਸ਼ਕਲਾਂ ਦਾ ਆਮ ਜ਼ਿਕਰ ਕਰਦੇ ਅਤੇ ਉਹਨਾਂ ਨੇ ਨਾ ਵਿਅਕਤੀਆਂ ਤੇ ਨਾ ਹੀ ਫਿਰਕਿਆਂ ਨੂੰ ਮਾਫ਼ ਕੀਤਾ ਜਿਹੜੇ ਆਪ ਦੇ ਵਿਚਾਰ ਅਨੁਸਾਰ, ਆਮ ਲੋਕਾਂ ਨੂੰ ਕੁਰਾਹੇ ਪਾਉਂਦੇ ਸਨ । ਉਸ ਦੇ ਨਵੇਂ ਨਿਸ਼ਾਨਿਆਂ ਵਿਚ ਈਸਾਈਅਤ ਅਤੇ ਇਸਲਾਮ ਸਨ । ਉਹ ਆਪਣੇ ਜੀਵਨ ਦੇ ਆਰੰਭ ਤੋਂ ਹੀ ਧਰਮ-ਕਰਮਾਂ, ਸਿੱਧਾਂਤਾਂ, ਪ੍ਰਥਾਵਾਂ ਅਤੇ ਕਰਮ-ਕਾਂਡਾਂ ਵਿਰੁੱਧ ਬੋਲਦੇ ਰਹੇ । ਹੁਣ ਉਹਨਾਂ ਨੇ ਬੁੱਧ ਮੱਤ, ਜੈਨ ਮੱਤ, ਸਿੱਖ ਮੱਤ ਅਤੇ ਹੋਰ ਛੋਟੇ ਫਿਰਕਿਆਂ ਵਿਰੁੱਧ ਬੋਲਣਾ ਸ਼ੁਰੂ ਕਰ ਦਿੱਤਾ । ਉਸ ਨੂੰ ਹਿੰਦੂ ਨਾਮ ਕਦੇ ਚੰਗਾ ਨਹੀਂ ਲੱਗਿਆ, ਉਤਸਾਹਿਤ ਕਰਨ ਲਈ ਜ਼ੋਰਦਾਰ ਸ਼ਬਦਾਂ ਵਿਚ ਨਿੰਦਿਆ ਅਤੇ ਇਨ੍ਹਾਂ ਨੂੰ ਦੇਸ਼ ਦੇ ਪਿੱਛੇ ਰਹਿਣ ਅਤੇ ਪਤਨ ਲਈ ਜ਼ਿੰਮੇਦਾਰ ਠਹਿਰਾਇਆ ।

ਪੱਛਮੀ ਉੱਤਰ ਪ੍ਰਦੇਸ਼ ਵਿਚ ਮੁਸਲਮਾਨਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ । ਇਸ ਕਰਕੇ, ਜਦੋਂ ਦਇਆਨੰਦ ਨੇ ਇਸਲਾਮ ਦੀ ਆਲੋਚਨਾ ਕੀਤੀ, ਤਾਂ ਮੁਸਲਮਾਨਾਂ ਨੇ ਉਹਨਾਂ ਦੀ ਹਰ ਮੀਟਿੰਗ ਵਿਚ ਖਲਲ ਪਾਉਣ ਦਾ ਯਤਨ ਕੀਤਾ । ਰੁੜਕੀ ਵਿਚ ਆਪ ਨੇ ਡਾਰਵਿਨ ਵਿਕਾਸ ਸਿੱਧਾਂਤ ਦਾ ਖੰਡਨ ਕੀਤਾ ਤੇ ਕਿਹਾ ਕਿ ਜਿਸ ਵਣ-ਮਾਨੁਸ਼ ਜਾਂ ਬਾਂਦਰ ਤੋਂ ਮਨੁੱਖ ਵਰਗੀ ਚੀਜ਼ ਬਣੀ, ਉਸ ਨੂੰ ਉਸ ਤੋਂ ਮਗਰੋਂ ਉਹੀ ਕੰਮ ਕਰਨ ਤੋਂ ਕਿਸੇ ਨੇ ਕਦੇ ਨਹੀਂ ਰੋਕਿਆ । ਇਹ ਕਿਵੇਂ ਹੋ ਸਕਦਾ ਹੈ ਕਿ ਬਾਂਦਰ ਦੀ ਉਸੇ ਕਿਸਮ ਨੇ ਉਸ ਤੋਂ ਮਗਰੋਂ ਉਹੀ ਕੰਮ ਨਹੀਂ ਕੀਤਾ । ਮੇਰਠ ਵਿਚ ਸਨਾਤਨ ਧਰਮੀਆਂ ਨੇ ਦਇਆਨੰਦ ਨੂੰ ਹਰਾਉਣ ਦੇ ਬਹੁਤ ਯਤਨ ਕੀਤੇ ਪਰ ਉਹ ਬਹੁਤ ਬੁਰੀ ਤਰ੍ਹਾਂ ਅਸਫ਼ਲ ਹੋਏ । ਮਗਰੋਂ ਉਹਨਾਂ ਨੇ ਉਸ ਉਤੇ ਹਮਲੇ ਕਰਕੇ ਉਸ ਨੂੰ ਡਰਾਉਣ ਦਾ ਯਤਨ ਕੀਤਾ, ਪਰ ਫੇਰ ਫੇਲ ਹੋ ਗਏ । ਮੇਰਠ ਤੋਂ ਦਇਆਨੰਦ ਜੀ ਦਿੱਲੀ ਅਤੇ ਦਿੱਲੀ ਤੋਂ ਅਜਮੇਰ ਚਲੇ ਗਏ । ਅਜਮੇਰ ਵਿਚ ਆਪ ਨੇ ਦੋ ਈਸਾਈ ਪਾਦਰੀਆਂ ਨਾਲ ਵਿਚਾਰ ਵਟਾਂਦਰਾ ਕੀਤਾ । ਉਸ ਨੇ ਬਾਈਬਲ ਵਿਚ ਪਰਮਾਤਮਾ ਅਤੇ ਉਸ ਦੀ ਰਚਨਾ ਅਤੇ ਆਦਮ ਅਤੇ ਈਵ ਬਾਰੇ ਗ਼ਲਤ ਧਾਰਨਾਵਾਂ ਵੱਲ ਇਸ਼ਾਰਾ ਕੀਤਾ ।

ਰਾਜਸਥਾਨ ਵਿਚ ਕੁਝ ਮਹੀਨੇ ਰਹਿਣ ਮਗਰੋਂ ਉਹ ਉੱਤਰ ਪ੍ਰਦੇਸ਼ ਚਲੇ ਗਏ । ਉਹ 20 ਫਰਵਰੀ ਤੋਂ 14 ਅਪ੍ਰੈਲ ਤੱਕ ਹਰਦੁਆਰ ਰਹੇ । ਇਹ ਸਮਾਂ ਫੇਰ

ਕੁੰਭ ਦੇ ਮੇਲੇ ਦਾ ਸੀ । ਉਥੇ ਦਇਆਨੰਦ ਸਵੇਰੇ ਸ਼ਾਮ ਦੋਵੇਂ ਵੇਲੇ ਘੰਟਿਆਂ ਬੱਧੀ ਭਾਸ਼ਣ ਦਿੰਦੇ ਰਹਿੰਦੇ । ਇਸ ਨਾਲ ਉਹਨਾਂ ਦੀ ਸਿਹਤ ਖ਼ਰਾਬ ਹੋ ਗਈ । ਉਹਨਾਂ ਨੂੰ ਮਰੋੜ ਲੱਗ ਗਏ, ਬਹੁਤ ਕਮਜ਼ੋਰੀ ਆ ਗਈ ਅਤੇ ਉਹਨਾਂ ਨੂੰ ਆਪਣਾ ਪ੍ਰਚਾਰ-ਕਾਰਜ ਕੁਝ ਸਮੇਂ ਲਈ ਰੋਕਣਾ ਪੈ ਗਿਆ । 5 ਅਪ੍ਰੈਲ ਨੂੰ ਉਹਨਾਂ ਦੇ ਇਕ ਪੱਟ ਤੇ ਇਕ ਬਹੁਤ ਵੱਡਾ ਫੋੜਾ ਨਿਕਲ ਆਇਆ ਅਤੇ ਉਹ ਮੰਜੀ ਤੇ ਪੈ ਗਏ । ਇਸੇ ਸਮੇਂ ਕੁਝ ਵੇਦਾਂਤੀ ਸਾਧੂ ਇਸ ਆਸ ਨਾਲ ਉਹਨਾਂ ਨੂੰ ਮਿਲਣ ਗਏ ਕਿ ਉਹ ਆਪਣੀ ਖ਼ਰਾਬ ਸਿਹਤ ਕਾਰਨ ਗੋਸ਼ਟੀ ਲਈ ਸਹਿਮਤ ਨਹੀਂ ਹੋਣਗੇ ਅਤੇ ਉਹ ਉਸ ਤੋਂ ਮਗਰੋਂ ਦਾਅਵਾ ਕਰ ਸਕਣਗੇ ਕਿ ਉਹਨਾਂ ਨੇ ਉਸ ਨੂੰ ਹਰਾ ਦਿੱਤਾ ਹੈ; ਪਰ ਮਹਾਨ ਤਰਕ-ਸ਼ਾਸਤਰੀ ਦਇਆਨੰਦ ਨੇ ਉਹਨਾਂ ਨੂੰ ਆਰਾਮ ਨਾਲ ਹਰਾ ਦਿੱਤਾ । ਇਹ ਪਤਾ ਲੱਗਣ ਤੇ ਉਹਨਾਂ ਨੂੰ ਬੜੀ ਹੈਰਾਨੀ ਹੋਈ ਕਿ ਦਇਆਨੰਦ ਜੀ ਕੋਈ ਸਾਧਾਰਣ ਮਨੁੱਖ ਨਹੀਂ ਹਨ ਅਤੇ ਉਹਨਾਂ ਦਾ ਹੌਸਲਾ ਬਹੁਤ ਬੁਲੰਦ ਹੈ । ਜਿਹੜੀ ਦਿਲਚਸਪ ਗੱਲਬਾਤ ਦਇਆਨੰਦ ਨੇ ਸਾਧੂਆਂ ਨਾਲ ਕੀਤੀ, ਯਾਦ ਕਰਨ ਯੋਗ ਹੈ ਤਾਂਕਿ ਉਹਨਾਂ ਦੀ ਬੌਧਿਕਤਾ ਅਤੇ ਹੋਸ਼ਿਆਰੀ ਦਾ ਪਤਾ ਲੱਗ ਸਕੇ ।

ਦਇਆਨੰਦ—ਮਿਹਰਬਾਨੀ ਕਰਕੇ ਤੁਸੀਂ ਮੈਨੂੰ ਇਹ ਦੱਸੋ ਕਿ ਵੇਦਾਂਤ ਹੈ ਕੀ ?

ਸਾਧੂ—ਕਿ ਇਹ ਜਗਤ ਝੂਠ ਹੈ ਜਾਣੀ ਮਿਥਿਆ ਹੈ; ਇਸ ਕਰਕੇ ਬ੍ਰਹਮ ਸੱਚ ਅਤੇ ਵਾਸਤਵਿਕਤਾ ਹੈ ।

ਦਇਆਨੰਦ—ਤੁਹਾਡਾ ਸ਼ਬਦ 'ਜਗਤ' ਤੋਂ ਕੀ ਭਾਵ ਹੈ, ਇਸ ਦੇ ਤੱਤ ਕੀ ਹਨ ?

ਸਾਧੂ—ਜੋ ਕੁਝ ਪ੍ਰਮਾਣੂ ਤੋਂ ਲੈ ਕੇ ਸੂਰਜ ਤੱਕ ਹੈ, ਸਭ ਕੁਝ ਜਗਤ ਹੈ ਅਤੇ ਇਹ ਸਾਰਾ ਮਿਥਿਆ ਹੈ ।

ਦਇਆਨੰਦ—ਕੀ ਤੁਹਾਡਾ ਸਰੀਰ, ਆਵਾਜ਼, ਪ੍ਰਚਾਰ, ਗੁਰੂ ਅਤੇ ਪੁਸਤਕਾਂ ਵੀ ਇਸ ਵਿਚ ਸ਼ਾਮਲ ਹਨ ?

ਸਾਧੂ—ਹਾਂ, ਉਹ ਵੀ ਜਗਤ ਦਾ ਹੀ ਭਾਗ ਹਨ ।

ਦਇਆਨੰਦ—ਜਦੋਂ ਤੁਸੀਂ ਹੀ ਇਸ ਦੀ ਪੁਸ਼ਟੀ ਕਰਦੇ ਹੋ ਕਿ ਤੁਹਾਡਾ ਗੁਰੂ, ਤੁਹਾਡੇ ਸਿਧਾਂਤ, ਤੁਹਾਡੀਆਂ ਪੁਸਤਕਾਂ, ਤੁਹਾਡੀ ਬੋਲਣ ਸ਼ਕਤੀ ਅਤੇ ਸਿਖਿਆ—ਸਾਰੇ ਹੀ ਮਿਥਿਆ ਹਨ, ਤਾਂ ਫੇਰ ਬਹਿਸ ਲਈ ਕਿਹੜੀ ਗੱਲ ਰਹੀ ? ਜਦੋਂ ਮੁਦੱਈ ਦਾ ਮੁਕੱਦਮਾ ਉਹਦੇ ਆਪਣੇ ਹੀ ਬਿਆਨ ਨਾਲ ਉਹਦੇ ਖ਼ਿਲਾਫ਼ ਚਲਾ ਜਾਵੇ, ਫੇਰ ਮੁਅੱਕਲ ਦੀ ਸਫ਼ਾਈ ਲਈ ਗਵਾਹ ਪੇਸ਼ ਕਰਨ ਦੀ ਕਿਥੇ ਲੋੜ ਰਹਿੰਦੀ ਹੈ ?

ਦੇਹਰਾਦੂਨ ਪੁੱਜ ਕੇ ਦਇਆਨੰਦ ਜੀ ਫੇਰ ਬੀਮਾਰ ਹੋ ਗਏ । ਉਹ ਕਾਫ਼ੀ ਦੇਰ ਤੋਂ ਮਰੋੜਿਆਂ ਨਾਲ ਬੀਮਾਰ ਸਨ । ਡਾਕਟਰਾਂ ਨੇ ਆਪ ਨੂੰ ਆਰਾਮ ਕਰਨ ਲਈ ਕਿਹਾ, ਪਰ ਇਹ ਕੰਮ ਉਹ ਨਹੀਂ ਸੀ ਕਰ ਸਕਦੇ । ਉਸ ਨੇ ਐਲੋਪੈਥਾਂ ਤੋਂ ਇਲਾਜ ਨਾ ਕਰਾਉਣ ਅਤੇ ਆਪਣੀਆਂ ਹੀ ਦਵਾਈਆਂ ਲੈਂਦੇ ਰਹਿਣ ਦੀ ਜ਼ਿੱਦ ਕੀਤੀ । ਉਹਨਾਂ ਨੂੰ ਗੱਲਬਾਤ ਕਰਦਿਆਂ ਵੀ ਕਈ ਵਾਰਾਂ ਟੱਟੀ ਜਾਣਾ ਪੈ ਜਾਂਦਾ । ਪਰ ਜਦੋਂ

ਉਨ੍ਹਾਂ ਦੀ ਤਕਲੀਫ਼ ਥੋੜ੍ਹੀ ਜਿਹੀ ਘਟੀ ਉਨ੍ਹਾਂ ਨੇ ਫੇਰ ਭਾਸ਼ਣ ਦੇਣੇ ਸ਼ੁਰੂ ਕਰ ਦਿਤੇ। ਉਹਨਾਂ ਨੇ ਆਪਣੇ ਸੁਭਾਅ ਅਨੁਸਾਰ ਬਾਈਬਲ ਅਤੇ ਕੁਰਾਨ ਵਿਚ ਪ੍ਰਾਪਤ ਕੁਝ ਗੱਲਾਂ ਵਿਰੁੱਧ ਆਪਣੀਆਂ ਦਲੀਲਾਂ ਪੇਸ਼ ਕਰ ਦਿੱਤੀਆਂ ਜਿਨ੍ਹਾਂ ਨੇ ਭਾਸ਼ਣ ਸੁਣਨ ਆਏ ਪਾਦਰੀਆਂ ਤੇ ਉਹਨਾਂ ਦੇ ਅੰਗ੍ਰੇਜ਼ ਦੋਸਤਾਂ ਨੂੰ ਨਾਰਾਜ਼ ਕਰ ਦਿੱਤਾ। ਮਗਰੋਂ ਇਸ ਤਰ੍ਹਾਂ ਹੋਇਆ, ਕਿ ਪਾਦਰੀ ਅਤੇ ਉਸ ਦੇ ਸਾਥੀਆਂ ਵਿਚ ਆਪਸੀ ਮੱਤਭੇਦ ਹੋਣ ਕਰਕੇ ਉਹ ਪਿੱਛੇ ਹਟ ਗਏ। ਦੇਹਰਾਦੂਨ ਵਿਖੇ ਆਪ ਨੇ ਇਕ ਹਿੰਦੂ ਲੜਕੇ ਨੂੰ ਈਸਾਈ ਹੋਣ ਤੋਂ ਰੋਕਿਆ ਅਤੇ ਇਕ ਮੁਹੰਮਦ ਉਮਰ ਨਾਂ ਦੇ ਮੁਸਲਮਾਨ ਹੋਏ ਬੰਦੇ ਨੂੰ ਮੁੜ ਅਲਖਧਾਰੀ ਬਣਾਇਆ।

ਪਹਿਲੀ ਮਈ 1879 ਨੂੰ ਦਇਆਨੰਦ ਜੀ ਕਰਨਲ ਕਲਾਟ ਅਤੇ ਸ੍ਰੀਮਤੀ ਬਲਾਵਤਸਕੀ ਨੂੰ ਮਿਲੇ। ਉਹਨਾਂ ਨੇ ਉਹਨਾਂ ਨੂੰ ਕਦੇ ਨਾ ਦੱਸਿਆ ਉਹ ਰੱਬ ਵਿਚ ਵਿਸ਼ਵਾਸ ਨਹੀਂ ਕਰਦੇ। ਪਰ ਬਾਹਰੀ ਤੌਰ ਤੇ ਉਹ ਇਕ ਆਰੀਅਨ ਵਾਂਗ ਰਹਿੰਦੇ ਅਤੇ ਵਰਤਾਉ ਕਰਦੇ ਅਤੇ ਈਸਾਈਅਤ ਦੇ ਹੁਕਮਾਂ ਦੀ ਨਿੰਦਿਆ ਕਰਦੇ। ਇਸ ਦੇ ਫਲਸਰੂਪ ਉਹਨਾਂ ਦੇ ਨੇੜੇ ਹੋ ਗਏ ਪਰ ਉਹਨਾਂ ਦੇ ਮਨ ਦੀ ਗੱਲ ਨਾ ਜਾਣ ਸਕੇ।

ਸਹਾਰਨਪੁਰ, ਮੇਰਠ, ਅਲੀਗੜ੍ਹ ਅਤੇ ਮੁਰਾਦਾਬਾਦ ਵਿਚੀਂ ਜਾਂਦਿਆਂ ਹਰ ਥਾਂ ਆਰੀਆ ਸਮਾਜ ਦੀ ਸ਼ਾਖ਼ਾ ਕਾਇਮ ਕਰਦੇ ਹੋਏ ਉਹ ਪਹਿਲੀ ਅਗਸਤ 1879 ਦੇ ਦਿਨ ਬਦਾਯੂੰ ਪੁੱਜੇ। ਉਥੋਂ ਦੇ ਪੰਡਤਾਂ ਨੇ ਆਪ ਨੂੰ ਗੋਸ਼ਟੀ ਲਈ ਸੱਦਾ ਦਿਤਾ ਜਿਸ ਦੇ ਚੰਗੇ ਨਤੀਜੇ ਨਿਕਲੇ। ਹਰ ਪੱਖ ਆਪਣੀ ਗੱਲ ਤੇ ਅੜਿਆ ਰਿਹਾ। ਬਰੇਲੀ ਵਿਖੇ ਸ਼ਹਿਰ ਦੇ ਪਾਦਰੀ ਤੇ ਪੰਡਤਾਂ ਨੇ ਆਪ ਨਾਲ ਬਹੁਤ ਸਾਰੇ ਵਿਸ਼ਿਆਂ ਤੇ ਵਿਚਾਰ ਵਟਾਂਦਰਾ ਕੀਤਾ। ਉਹਨਾਂ ਦੇ ਵਿਸ਼ੇ ਸਨ ਆਵਾਗਵਣ, ਅਵਤਾਰਵਾਦ ਅਤੇ ਰੱਬ ਦੀ ਦਇਆਲਤਾ। ਪਾਦਰੀ ਸਕਾਟ ਆਮ ਕਰਕੇ ਇਹਨਾਂ ਅਵਸਰਾਂ ਤੇ ਹਾਜ਼ਰ ਰਹਿੰਦੇ ਸਨ। ਸੁਆਮੀ ਜੀ ਉਸ ਨੂੰ ਭਗਤ ਸਕਾਟ ਕਹਿੰਦੇ ਹੁੰਦੇ ਸਨ। ਬਹੁਤ ਸਾਰੇ ਅੰਗ੍ਰੇਜ਼ਾਂ ਨੇ ਵੀ ਆਪ ਦੇ ਭਾਸ਼ਣ ਸੁਣੇ ਜਿਨ੍ਹਾਂ ਦਾ ਵਧੇਰੇ ਕਾਰਨ ਸ਼ਰਧਾ ਨਾਲੋਂ ਉਤਸੁਕਤਾ ਸੀ। ਪਰ ਇਕ ਭਾਰਤੀ ਇਸਾਈ, ਕਮਿਸ਼ਨਰ ਦਇਆਨੰਦ ਤੇ ਨਾਰਾਜ਼ ਹੋ ਗਿਆ ਅਤੇ ਉਹਨਾਂ ਨੂੰ ਕਿਹਾ ਕਿ ਦੂਜੇ ਧਰਮਾਂ ਦਾ ਹਵਾਲਾ ਦੇਣ ਸਮੇਂ ਉਹਨਾਂ ਨੂੰ ਵਧੇਰੇ ਨਰਮੀ ਤੋਂ ਕੰਮ ਲੈਣਾ ਚਾਹੀਦਾ ਹੈ।

ਸੁਆਮੀ ਦਇਆਨੰਦ 1879 ਦਾ ਪਿਛਲਾ ਅੱਧਾ ਵਰ੍ਹਾ ਪੂਰਬੀ ਅਤੇ ਪੱਛਮੀ ਉੱਤਰ ਪ੍ਰਦੇਸ਼ ਦੇ ਸ਼ਹਿਰਾਂ ਕਸਬਿਆਂ ਵਿਚ ਫਿਰਦੇ ਰਹੇ ਅਤੇ ਉਹ ਬਿਹਾਰ ਵਿਚ ਦਾਨਾਪੁਰ ਵੀ ਗਏ। ਜਿਹੜੇ ਸ਼ਹਿਰੀਂ ਉਹ ਗਏ, ਉਹ ਸਨ : ਉੱਤਰ ਪ੍ਰਦੇਸ਼ ਵਿਚ ਸ਼ਾਹਜਹਾਨ ਪੁਰ, ਲਖਨਊ, ਫਰੁੱਖਾਬਾਦ, ਆਗਰਾ, ਮਿਰਜ਼ਾਪੁਰ ਅਤੇ ਬਨਾਰਸ, ਅਤੇ ਬਿਹਾਰ ਵਿਚ ਦਾਨਾਪੁਰ। ਇਸ ਵੇਲੇ ਉਹਨਾਂ ਦੇ ਭਾਸ਼ਣਾਂ ਦਾ ਮੁਖ ਵਿਸ਼ਾ ਗਊ-ਰੱਖਿਆ ਬਣ ਚੁੱਕੀ ਸੀ, ਇਸ ਕਰਕੇ ਹਿੰਦੂਆਂ ਨੇ ਆਰੀਆ ਸਮਾਜ ਦਾ ਸੁਭਾਵਿਕ ਪੱਖ ਪੂਰਨਾ ਸ਼ੁਰੂ ਕਰ ਦਿੱਤਾ। ਫਰੁੱਖਾਬਾਦ ਵਿਖੇ ਪ੍ਰੰਪਰਾਵਾਦੀਆਂ ਨੇ ਆਪ ਨੂੰ ਫੇਰ ਬਹਿਸ ਲਈ ਵੰਗਾਰਿਆ। ਮਗਰੋਂ, ਉਹਨਾਂ ਦਾ ਮੁੱਖ ਵਿਰੋਧੀ

ਬਲਦੇਵ ਪ੍ਰਸਾਦ ਆਰੀਆ ਸਮਾਜ ਦਾ ਮੈਂਬਰ ਬਣ ਗਿਆ।

1875 ਵਿਚ ਆਰੀਆ ਸਮਾਜ ਦੀ ਸਥਾਪਨਾ ਮਗਰੋਂ ਦਇਆਨੰਦ ਦੇ ਭਾਸ਼ਣਾਂ ਵਿਚ ਦੇਸ਼ ਭਗਤੀ ਦੀ ਚਮਕ ਪ੍ਰਤੱਖ ਦਿਖਾਈ ਦੇਣ ਲੱਗੀ। ਉਹਨਾਂ ਨੇ ਫਰੁੱਖਾਬਾਦ ਵਿਚ ਲਾਲਾ ਮੋਹਨ ਲਾਲ ਨੂੰ ਦੱਸਿਆ ਕਿ ਉਹ ਉਦੋਂ ਤੱਕ ਆਪਣੀ ਮੁਕਤੀ ਨਹੀਂ ਚਾਹੁੰਦੇ ਜਦੋਂ ਤੱਕ ਇਹ ਦੇਸ਼ ਦੇ ਬਹੁਤੇ ਲੋਕਾਂ ਨੂੰ ਨਹੀਂ ਮਿਲ ਜਾਂਦੀ। ਇਕ ਦਿਨ ਉਹਨਾਂ ਕਿਹਾ ਕਿ ਵਿਦੇਸ਼ੀ ਹਾਕਮਾਂ ਨੇ ਸਾਡੇ ਦੇਸ਼ ਦੇ ਵਿਸ਼ਾਲ ਸਰਮਾਏ ਨੂੰ ਵਿਦੇਸ਼ਾਂ ਵਿਚ ਸੁੱਟ ਲਿਆ ਹੈ ਪਰ ਤਾਂ ਭੀ ਜੇ ਇਹ ਆਜ਼ਾਦ ਹੋ ਗਿਆ ਤਾਂ ਇਥੇ ਫੇਰ ਲਹਿਰਾਂ ਵਹਿਰਾਂ ਹੋ ਜਾਣਗੀਆਂ।

ਦਾਨਾਪੁਰ ਵਿਖੇ ਦਇਆਨੰਦ ਨੇ ਅੰਗ੍ਰੇਜ਼ ਸਰਕਾਰ ਦੀ ਫ਼ਰਾਖ਼-ਦਿਲੀ ਦੀ ਸ਼ਲਾਘਾ ਕੀਤੀ ਕਿਉਂਕਿ ਉਸ ਨੇ ਆਪ ਨੂੰ ਆਪਣੇ ਖ਼ਿਆਲ ਪ੍ਰਗਟ ਕਰਨ ਦੀ ਆਗਿਆ ਦਿੱਤੀ ਹੋਈ ਹੈ। ਉਹਨਾਂ ਨੇ ਇਸ ਤੋਂ ਪਹਿਲਾਂ ਇਕ ਘਟਨਾ ਦਾ ਹਵਾਲਾ ਦਿਤਾ ਜਦੋਂ ਉਹ ਪੰਜਾਬ ਵਿਚ ਭਾਸ਼ਣ ਦੇ ਰਹੇ ਸਨ। ਉਥੇ ਜਨਰਲ ਰਾਬਰਟਸ ਵੀ ਹਾਜ਼ਰ ਸਨ। ਸੁਆਮੀ ਈਸਾਈਅਤ ਵਿਰੁਧ ਬੋਲੇ ਅਤੇ ਅੰਤ ਤੇ ਜਨਰਲ ਨੇ ਹੱਥ ਮਿਲਾ ਕੇ ਦਾਦ ਦਿਤੀ ਕਿ ਸੁਆਮੀ ਜੀ ਉਹਨਾਂ ਦੀ ਹਾਜ਼ਰੀ ਵਿਚ ਵੀ ਈਸਾਈਅਤ ਵਿਰੁੱਧ ਬੋਲਣੋ ਨਹੀਂ ਝਿਜਕੇ।

ਜਿਵੇਂ ਜਿਵੇਂ ਸਮਾਂ ਗੁਜ਼ਰਦਾ ਗਿਆ ਉਵੇਂ ਉਵੇਂ ਆਪ ਦਾ ਭਾਸ਼ਣ ਸੁਣਨ ਲਈ ਹੋਰ ਵਧੇਰੇ ਈਸਾਈ ਅਤੇ ਮੁਸਲਮਾਨ ਆਉਣ ਲੱਗੇ। ਉਹ ਆਪ ਨਾਲ ਧਾਰਮਿਕ ਮਾਮਲਿਆਂ ਤੇ ਵਿਚਾਰ ਕਰਦੇ। ਦਾਨਾਪੁਰ ਵਿਖੇ ਦਇਆਨੰਦ ਨੇ ਗਊ-ਮਾਸ ਖਾਣ ਵਿਰੁੱਧ ਸ੍ਰੀ ਜੋਨਜ਼ ਨੂੰ ਮਨਾ ਲਿਆ ਅਤੇ ਉਸ ਤੋਂ ਇਸ ਵਿਰੁੱਧ ਵਾਅਦਾ ਲੈ ਲਿਆ। ਪਰ ਹਿੰਦੂ ਪ੍ਰੰਪਰਾ ਦਇਆਨੰਦ ਵਲੋਂ ਦਿੱਤੀ ਜਾਣ ਵਾਲੀ ਕੌੜੀ ਗੋਲੀ ਕਦੇ ਨਾ ਨਿਗਲ ਸਕੀ। ਜਿਥੇ ਵੀ ਉਹ ਗਏ, ਉਹਨਾਂ ਨੂੰ ਡਰਾਉਣ ਧਮਕਾਉਣ ਲਈ ਗੁੰਡੇ ਖ਼ਰੀਦ ਲਏ ਜਾਂਦੇ। ਪਰ ਦਇਆਨੰਦ ਨੇ ਪਹਾੜ ਵਾਂਗ ਉਹ ਜ਼ਮੀਨ ਨਾ ਛੱਡੀ ਜਿਸ ਤੇ ਉਹ ਖੜ੍ਹਾ ਸੀ ਅਤੇ ਸਮਾਜਕ ਅਤੇ ਧਾਰਮਿਕ ਬੁਰਾਈਆਂ ਸੰਬੰਧੀ ਉਹਨਾਂ ਨੇ ਆਪਣੇ ਵਿਚਾਰ ਉੱਕਾ ਹੀ ਨਾ ਬਦਲੇ। ਦਾਨਾਪੁਰ ਵਿਖੇ ਹਿੰਦੂਆਂ ਨੇ ਦਇਆਨੰਦ ਦੀ ਮੀਟਿੰਗ ਵਿਚ ਗੜਬੜ ਕਰਨ ਵਿਚ ਮੁਸਲਮਾਨਾਂ ਦਾ ਸਾਥ ਦਿੱਤਾ।

20 ਸਤੰਬਰ, 1879 ਨੂੰ ਦਇਆਨੰਦ ਜੀ ਫੇਰ ਵਾਰਾਣਸੀ ਗਏ। ਇਸ ਵਾਰ ਉਹ ਵਿਜੈ ਨਗਰ ਦੇ ਮਹਾਰਾਜੇ ਦੇ ਬਾਗ਼ ਵਿਚ ਠਹਿਰੇ। ਕਰਨਲ ਅਲਕੱਟ ਅਤੇ ਮਦਾਮ ਬਲਾਵਤਸਕੀ ਉਹਨਾਂ ਨੂੰ ਮਿਲਣ ਬੰਬਈ ਤੋਂ ਆਏ। ਸੁਆਮੀ ਦਇਆਨੰਦ ਦੇ ਮੁੜ ਵਾਰਾਣਸੀ ਆਉਣ ਨੇ ਉਥੋਂ ਦੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਜਦੋਂ ਉਸ ਦੇ ਵਿਚਾਰਾਂ ਦਾ ਵਰਣਨ ਕਰਦੇ ਦਸਤੀ-ਇਸ਼ਤਿਹਾਰ ਵੰਡੇ ਗਏ ਤਾਂ ਉਸ ਦੇ ਵਿਰੋਧੀ ਸੁਚੇਤ ਹੋ ਗਏ। ਅਖ਼ਬਾਰਾਂ ਰਸਾਲਿਆਂ ਨੇ ਉਹਨਾਂ ਦੀ ਸ਼ਲਾਘਾ ਜਾਂ ਨਿੰਦਿਆ ਕਰਨੀ ਸ਼ੁਰੂ ਕਰ ਦਿੱਤੀ। ਪ੍ਰੰਪਰਾਵਾਦੀ ਮਜਸਟ੍ਰੇਟ ਸ੍ਰੀ ਬੱਲ ਕੋਲ ਗਏ ਅਤੇ ਉਹਨਾਂ ਨੇ ਦਇਆਨੰਦ ਨੂੰ ਭਾਸ਼ਣ ਦੇਣ ਤੋਂ ਇਸ ਦਲੀਲ ਉਤੇ ਰੋਕਣ ਲਈ ਪ੍ਰੇਰਿਆ ਕਿ

ਉਥੇ ਅਮਨ-ਸ਼ਾਂਤੀ ਭੰਗ ਹੋਣ ਦਾ ਖ਼ਤਰਾ ਹੈ। 'ਪਾਇਨੀਅਰ' ਅਤੇ 'ਥੀਓਸੋਫਿਸਟ' ਨੇ ਦਇਆਨੰਦ ਦੇ ਭਾਸ਼ਣ ਉਤੇ ਪਾਬੰਦੀ ਲਾਏ ਜਾਣ ਦੀ ਨਿੰਦਿਆ ਕੀਤੀ। ਉਹਨਾਂ ਦੇ ਵਿਰੋਧ ਦਾ ਲੋੜੀਂਦਾ ਪ੍ਰਭਾਵ ਪਿਆ ਅਤੇ ਪਾਬੰਦੀ ਦੇ ਹੁਕਮ ਵਾਪਸ ਲੈ ਲਏ ਗਏ।

ਦਇਆਨੰਦ ਜੀ ਸੱਤ ਮਹੀਨਿਆਂ ਤੋਂ ਵੱਧ ਉਥੇ ਰਹੇ। ਇਸ ਸਮੇਂ ਵਿਚ ਉਹਨਾਂ ਦੇ ਭਾਸ਼ਣ ਛਾਪਣ ਲਈ ਇਕ ਛਾਪਾਖ਼ਾਨਾ ਅਤੇ ਆਰੀਆ ਸਮਾਜ ਦੀ ਇਕ ਸ਼ਾਖ਼ਾ ਕਾਇਮ ਕੀਤੀ ਗਈ। ਇਕ ਦਿਨ ਜਦੋਂ ਉਹ ਆਪਣੀ ਹਾਜ਼ਰੀ ਪਾ ਰਹੇ ਸਨ ਤਾਂ ਕੁਝ ਅੰਗ੍ਰੇਜ਼ ਉਨ੍ਹਾਂ ਨੂੰ ਮਿਲਣ ਆਏ। ਉਹਨਾਂ ਵਿਚੋਂ ਇਕ ਨੇ ਪੁੱਛਿਆ ਕਿ ਕੀ ਉਹ ਉਹਨਾਂ ਦਾ ਛੂਹਿਆ ਖਾਣਾ ਖਾ ਸਕਦੇ ਹਨ? ਦਇਆਨੰਦ ਨੇ ਉਹਨਾਂ ਨੂੰ ਦੱਸਿਆ ਕਿ ਇਕ ਆਰੀਆ ਲਈ ਕਿਸੇ ਅੰਗ੍ਰੇਜ਼ ਦੇ ਛੂਹੇ ਖਾਣੇ ਨੂੰ ਖਾਣ ਦਾ ਕੋਈ ਪਾਪ ਨਹੀਂ।

5 ਮਈ 1880 ਨੂੰ ਦਇਆਨੰਦ ਜੀ ਲਖਨਊ ਪੁੱਜੇ ਅਤੇ ਉਥੇ ਆਰੀਆ ਸਮਾਜ ਸਥਾਪਿਤ ਕੀਤਾ। ਇਕ ਹੋਰ ਆਰੀਆ ਸਮਾਜ ਫਰੁੱਖਾਬਾਦ ਵਿਚ ਥਾਪਿਆ ਗਿਆ ਜਿਥੇ ਉਹਨਾਂ ਨੂੰ 'ਵੇਦ ਭਾਸ਼ਯ' ਲਈ ਜਿਹੜਾ ਉਹ ਕਈ ਸਾਲਾਂ ਤੋਂ ਲਿਖ ਰਹੇ ਸਨ, 1350 ਰੁਪਏ ਭੇਟ ਕੀਤੇ ਗਏ। ਭਾਵੇਂ ਉਹਨਾਂ ਦੀ ਮਰੋੜਿਆਂ ਦੀ ਤਕਲੀਫ਼ ਲਗਾਤਾਰ ਚੱਲ ਰਹੀ ਸੀ ਤਾਂ ਵੀ ਉਹਨਾਂ ਨੇ ਕੋਈ ਆਰਾਮ ਨਾ ਕੀਤਾ ਤੇ ਭਾਸ਼ਣ ਦਿੰਦੇ ਰਹੇ। ਉਹ ਸਿਰਫ਼ ਪੰਜ ਛੇ ਘੰਟੇ ਸੌਂਦੇ ਅਤੇ ਬਾਕੀ ਦਾ ਸਮਾਂ ਵਿਚਾਰ-ਵਟਾਂਦਰੇ ਕਰਦਿਆਂ ਅਤੇ ਮੁਲਾਕਾਤਾਂ ਕਰਦਿਆਂ ਤੇ ਪੁਸਤਕਾਂ ਲਿਖਦਿਆਂ ਗੁਜ਼ਾਰਦੇ।

ਮੇਰਠ ਦੇ ਆਰੀਆ ਸਮਾਜ ਦੇ ਸੱਦੇ ਤੇ ਉਹ 8 ਜੁਲਾਈ 1880 ਦੇ ਦਿਨ ਉਥੇ ਪੁੱਜੇ। ਬ੍ਰਹਿਮਵਾਦੀ ਇਸ ਭੁਲੇਖੇ ਵਿਚ ਸਨ ਕਿ ਭਾਰਤ ਵਿਚ ਬ੍ਰਹਿਮ-ਵਿਦਿਆ ਦੇ ਪ੍ਰਚਾਰ ਲਈ ਦਇਆਨੰਦ ਦਾ ਸਹਿਯੋਗ ਪ੍ਰਾਪਤ ਕਰ ਸਕਣਗੇ ਜਦੋਂ ਕਿ ਦਇਆਨੰਦ ਸੋਚਦਾ ਸੀ ਕਿ ਮਾਦਾਮ ਬਲਾਵਤਸਕੀ ਅਤੇ ਕਰਨਲ ਆਲਕੱਟ ਆਰੀਆ ਸਮਾਜ ਦੇ ਮੈਂਬਰ ਬਣ ਜਾਣਗੇ ਅਤੇ ਇਸ ਤਰ੍ਹਾਂ ਉਹ ਆਰੀਆ ਸਮਾਜ ਦੀਆਂ ਸ਼ਾਖ਼ਾਂ ਵਿਦੇਸ਼ਾਂ ਵਿਚ ਵੀ ਕਾਇਮ ਕਰ ਸਕਣਗੇ। ਖ਼ੈਰ, ਉਹ ਦੋਵੇਂ 1880 ਵਿਚ ਆਪ ਨੂੰ ਮੇਰਠ ਵਿਚ ਮਿਲੇ ਅਤੇ ਆਪਣੇ ਅਸਲੀ ਰੰਗ ਵਿਚ ਆ ਗਏ। ਦਇਆਨੰਦ ਨਾਲ ਉਹਨਾਂ ਦੀ ਗੱਲਬਾਤ ਤੋਂ ਇਹ ਸਪੱਸ਼ਟ ਹੋ ਗਿਆ ਕਿ ਉਹ ਰੱਬ ਜਾਂ ਵੇਦਾਂ ਨੂੰ ਨਹੀਂ ਮੰਨਦੇ ਸਨ। ਇਸ ਕਰਕੇ ਦਇਆਨੰਦ ਨੇ ਬ੍ਰਹਿਮਵਾਦੀਆਂ ਨਾਲੋਂ ਆਪਣੇ ਸਾਰੇ ਸੰਬੰਧ ਤੋੜ ਲਏ।

27 ਨਵੰਬਰ, 1880 ਦੇ ਦਿਨ ਦਇਆਨੰਦ ਜੀ ਆਗਰੇ ਪੁੱਜੇ ਅਤੇ ਉਹ ਉਥੇ 10 ਮਾਰਚ, 1881 ਤੱਕ ਠਹਿਰੇ। ਉਥੇ ਵੀ 26 ਦਸੰਬਰ 1880 ਦੇ ਦਿਨ ਆਰੀਆ ਸਮਾਜ ਦੀ ਇਕ ਸ਼ਾਖ਼ ਸਥਾਪਿਤ ਕੀਤੀ ਗਈ। ਆਗਰੇ ਵਿਚ ਉਹ ਸੰਤ ਪੀਟਰਜ਼ ਦੇ ਪਾਦਰੀ ਨੂੰ ਮਿਲੇ ਅਤੇ ਉਸ ਨਾਲ ਧਾਰਮਿਕ ਗੱਲਬਾਤ ਕੀਤੀ। ਉਹਨਾਂ ਨੇ ਉਸ ਪਾਦਰੀ ਨੂੰ ਦੱਸਿਆ ਕਿ ਧਾਰਮਿਕ ਨੇਤਾਵਾਂ ਵਿਚਕਾਰ ਏਕਤਾ ਕਾਇਮ ਕੀਤੀ ਜਾ ਸਕਦੀ ਹੈ ਬਸ਼ਰਤੇ ਕਿ ਉਹ ਸਭਨਾਂ ਨੂੰ ਪ੍ਰਵਾਣ ਸਿਧਾਂਤਾਂ ਦਾ ਹੀ

ਪ੍ਰਚਾਰ ਕਰਨ। ਫੇਰ ਹੀ ਦੂਜੇ ਪਾਸੇ ਦੇ ਨਾਸਤਕ ਲੋਕਾਂ ਨੂੰ ਸੋਧਿਆ ਜਾ ਸਕਦਾ ਹੈ। ਪਾਦਰੀ ਨੇ ਕਿਹਾ ਕਿ ਇਹ ਤਾਂ ਸੰਭਵ ਨਹੀਂ ਹੈ ਕਿਉਂਕਿ ਮੁਸਲਮਾਨ ਅਤੇ ਈਸਾਈ ਕਦੇ ਵੀ ਮਾਸ ਖਾਣਾ ਨਹੀਂ ਛਡਣਗੇ ਅਤੇ ਈਸਾ ਮਸੀਹ ਨੂੰ ਈਸਾਈਅਤ ਨਾਲੋਂ ਕਦੇ ਵੀ ਅਲਗ ਨਹੀਂ ਕੀਤਾ ਜਾ ਸਕਦਾ।

ਇਸ ਗੱਲਬਾਤ ਮਗਰੋਂ ਦਇਆਨੰਦ ਨੇ ਗਿਰਜੇ ਜਾਣਾ ਚਾਹਿਆ। ਪਰ ਉਹ ਉਥੇ ਨਾ ਜਾ ਸਕਿਆ ਕਿਉਂਕਿ ਉਹ ਆਪਣੀ ਪਗੜੀ ਉਤਾਰਨ ਲਈ ਤਿਆਰ ਨਹੀਂ ਸੀ।

1881 ਵਿਚ ਸਰਕਾਰ ਨੇ ਭਾਰਤ ਵਿਚ ਪਹਿਲੀ ਮਰਦਮਸ਼ੁਮਾਰੀ ਕੀਤੀ। ਦਇਆਨੰਦ ਚਾਹੁੰਦਾ ਸੀ ਕਿ ਹਿੰਦੂਆਂ ਨੂੰ ਆਪਣਾ ਧਰਮ ਵੈਦਿਕ ਧਰਮ ਅਤੇ ਜ਼ਾਤੀ ਆਰੀਆ ਲਿਖਵਾਉਣੀ ਚਾਹੀਦੀ ਹੈ। ਇਸ ਕਰਕੇ ਉਹਨਾਂ ਨੇ ਆਰੀਆ ਸਮਾਜ ਦੀਆਂ ਕੁਝ ਸ਼ਾਖ਼ਾਂ ਦੇ ਸੈਕਟਰੀਆਂ ਨੂੰ ਨਿਰਦੇਸ਼ ਭੇਜੇ ਕਿ ਉਹ ਇਸ ਮੰਤਵ ਲਈ ਸੂਚਨਾ ਜਾਰੀ ਕਰਨ। ਇਹ ਨਹੀਂ ਕਿਹਾ ਜਾ ਸਕਦਾ ਕਿ ਕਿੰਨਿਆਂ ਨੇ ਆਪ ਦੇ ਨਿਰਦੇਸ਼ ਤੇ ਅਮਲ ਕੀਤਾ।

10 ਮਾਰਚ, 1881 ਦੇ ਦਿਨ ਭਰਤਪੁਰ ਨੂੰ ਚਲੇ ਗਏ। ਉਹ ਉਥੇ ਦਸ ਦਿਨ ਠਹਿਰਨ ਮਗਰੋਂ ਜੈਪੁਰ ਚਲੇ ਗਏ ਜਿਥੇ ਉਹਨਾਂ ਨੇ ਸਿਰਫ਼ ਇਕ ਭਾਸ਼ਣ ਦਿੱਤਾ ਜਿਸ ਵਿਚ ਅਦਵੈਤ ਵੇਦਾਂਤ ਦਾ ਆਲੋਚਨਾਤਮਿਕ ਜਾਇਜ਼ਾ ਪੇਸ਼ ਕੀਤਾ ਗਿਆ। ਇਸ ਪ੍ਰਕਾਰ ਉਸ ਨੇ ਆਪਣੀ ਯਾਤਰਾ ਦੀ ਆਖ਼ਰੀ ਫੇਰੀ ਮਧਕਾਲੀਨ ਯੁੱਗ ਦੇ ਸ਼ਹੀਦਾਂ ਦੇ ਜਾਨਸ਼ੀਨਾਂ—ਰਾਜਸਥਾਨ ਦੇ ਰਾਜਪੂਤਾਂ ਵਿਚ ਉਹਨਾਂ ਦੇ ਵਿਰਸੇ ਦੀ ਸ਼ਾਨ ਜਗਾਉਣ ਦੀਆਂ ਭਾਰੀ ਉਮੀਦਾਂ ਨਾਲ ਸ਼ੁਰੂ ਕੀਤੀ ਤਾਂ ਕਿ ਉਹਨਾਂ ਨੂੰ ਲੰਮੀ ਨੀਂਦ ਵਿਚੋਂ ਉਠਾਇਆ ਜਾ ਸਕੇ। ਪਰ ਉਹਨਾਂ ਨੂੰ ਇਹ ਪਤਾ ਨਹੀਂ ਸੀ ਕਿ ਉਹ ਆਪ ਵੀ ਸ਼ਹੀਦ ਹੋਣ ਜਾ ਰਹੇ ਹਨ।

# 6. ਸਾਮੰਤਵਾਦੀ ਸ਼ਕਤੀਆਂ ਨਾਲ ਟੱਕਰ

ਲਗਾਤਾਰ ਸੋਲਾਂ ਵਰ੍ਹੇ ਅੰਗ੍ਰੇਜ਼ਾਂ ਦੇ ਰਾਜ ਵਿਚਲੇ ਸੂਬਿਆਂ ਵਿਚ ਘੁੰਮ ਕੇ ਵੈਦਿਕ ਸੰਦੇਸ਼ ਫੈਲਾਉਣ ਮਗਰੋਂ ਦਇਆਨੰਦ ਜੀ ਰਾਜਸਥਾਨ ਵਲ ਮੁੜੇ ਜਿਥੋਂ ਉਹਨਾਂ ਨੂੰ ਵਿਅਕਤੀਆਂ ਅਤੇ ਸੰਸਥਾਵਾਂ ਨੇ ਉਥੇ ਆਉਣ ਲਈ ਕਈ ਸੱਦੇ ਭੇਜੇ ਸਨ। ਹੁਣ ਤਕ ਆਪ ਦਾ ਮਿਸ਼ਨ ਉੱਤਰ ਭਾਰਤ ਵਿਚ ਜਾਣਿਆ ਜਾਣ ਲੱਗ ਪਿਆ ਸੀ, ਇਸ ਕਰਕੇ ਇਹ ਠੀਕ ਸਮਾਂ ਸੀ ਕਿ ਉਹ ਉਸ ਰਾਜਸਥਾਨ ਨੂੰ ਯਾਦ ਕਰਦੇ ਜਿਥੋਂ ਦੇ ਮਧਕਾਲੀਨ ਰਾਜਪੂਤ ਬਹਾਦਰਾਂ ਨੇ, ਜਿਨ੍ਹਾਂ ਨੇ ਆਪਣੀਆਂ ਰਿਆਸਤਾਂ ਥਾਪ ਰੱਖੀਆਂ ਸਨ, ਸਦੀਆਂ ਤਕ ਤੁਰਕਾਂ, ਅਫ਼ਗਾਨਾਂ ਅਤੇ ਮੁਗ਼ਲਾਂ ਨੂੰ ਉਧਰ ਫੜਕਣ ਨਹੀਂ ਦਿੱਤਾ। ਇਸ ਇਲਾਕੇ ਵਿਚ ਵਧੇਰੇ ਹਿੰਦੂ ਰਹਿੰਦੇ ਸਨ ਅਤੇ ਇਥੋਂ ਦੇ ਹਾਕਮ ਰਾਜਪੂਤ ਸਨ। ਦਇਆਨੰਦ ਨੂੰ ਹਿੰਦੂ-ਬਹਾਦਰਾਂ ਦੇ ਮਨਾਂ ਵਿਚ, ਭਾਰਤ ਦੇ ਸ਼ਾਨਦਾਰ ਵਿਰਸੇ ਦੀ ਚਿਣਗ ਜਗਾ ਕੇ ਚੰਗੀ ਪ੍ਰਾਪਤੀ ਕਰਨ ਦੀ ਆਸ ਸੀ। ਬਦਕਿਸਮਤੀ ਨਾਲ ਰਾਜਪੂਤ ਰਿਆਸਤਾਂ ਬਹੁਤ ਗ਼ਰੀਬ ਸਨ ਅਤੇ ਉਹਨਾਂ ਦੇ ਹਾਕਮ ਨਿਕਟ-ਦਰਸ਼ੀ ਸਨ ਅਤੇ ਆਪਣੀਆਂ ਰਿਆਸਤਾਂ ਵਿਚ ਸੁਧਾਰ ਲਾਗੂ ਕਰਨ ਬਾਰੇ ਉਹਨਾਂ ਕੋਲ ਪ੍ਰੋਗਰਾਮ ਜਾਂ ਕੋਈ ਨੀਤੀ ਨਹੀਂ ਸੀ। ਉਹ ਆਮ ਤੌਰ ਤੇ ਨਾਚ, ਗਾਣਿਆਂ, ਸ਼ਰਾਬ ਅਤੇ ਔਰਤਾਂ ਵਿਚ ਹੀ ਮਗਨ ਰਹਿੰਦੇ ਸਨ ਅਤੇ ਆਪਣਾ ਸਮਾਂ ਗ਼ਲਤ ਕੰਮਾਂ ਵਿਚ ਜ਼ਾਇਆ ਕਰਦੇ ਸਨ। ਕਿਉਂਕਿ ਉਹਨਾਂ ਨੂੰ ਰਿਆਸਤਾਂ ਸੰਪਤੀ ਦੇ ਰੂਪ ਵਿਚ ਮਿਲੀਆਂ ਹੋਈਆਂ ਸਨ, ਇਸ ਕਰਕੇ ਉਹਨਾਂ ਦੇ ਜੀਵਨ ਵਿਚ ਕੋਈ ਆਦਰਸ਼ ਨਹੀਂ ਸੀ। ਸਿਹਤ ਠੀਕ ਰੱਖਣ ਲਈ ਉਹ ਸ਼ਿਕਾਰ ਖੇਡਣ ਵਰਗੇ ਸ਼ੁਗ਼ਲਾਂ ਵਿਚ ਲੱਗੇ ਰਹਿੰਦੇ ਸਨ।

ਦਇਆਨੰਦ ਜੀ ਚਾਹੁੰਦੇ ਸਨ ਕਿ ਇਹਨਾਂ ਸ਼ਾਹਜ਼ਾਦਿਆਂ ਨੂੰ ਨੀਂਦ ਵਿਚੋਂ ਜਗਾਇਆ ਜਾਵੇ ਅਤੇ ਉਹ ਚੰਗੀ ਤਰ੍ਹਾਂ ਰਾਜ ਕਰਨ ਲਗ ਪੈਣ ਤਾਂਕਿ ਉਹਨਾਂ ਦੀ ਪਰਜਾ ਭਾਰਤ ਦੀ ਪੁਨਰ-ਉਸਾਰੀ ਵਿਚ ਹਿੱਸਾ ਪਾਉਣ ਲੱਗੇ ਅਤੇ ਤਰੱਕੀ ਦੀ ਗੱਲ ਸੋਚਣ ਲੱਗੇ। ਜੇ ਹਾਕਮ ਜਾਗ ਜਾਂਦੇ ਤਾਂ ਲੋਕ ਵੀ ਨਵ-ਭਾਰਤ ਦੀ ਉਸਾਰੀ ਵਿਚ ਆਪਣਾ ਹਿੱਸਾ ਪਾਉਣ ਲਈ ਤਿਆਰ ਸਨ। ਕਿਉਂਕਿ ਹਾਕਮ ਅਤੇ ਪਰਜਾ ਦੋਵੇਂ ਹਿੰਦੂ ਸਨ, ਇਸ ਕਰਕੇ ਦਇਆਨੰਦ ਨੂੰ ਆਸ ਸੀ ਕਿ ਹਿੰਦੂਆਂ ਨੂੰ ਜਾਗ੍ਰਿਤੀ ਆ ਜਾਵੇਗੀ ਅਤੇ ਇਸ ਨਾਲ ਰਾਸ਼ਟਰੀ ਜ਼ਮੀਰ ਦੇ ਜਾਗਣ ਮਗਰੋਂ ਦੇਸ਼ ਬੰਧਨਾਂ ਤੋਂ

ਆਜ਼ਾਦੀ ਵੱਲ ਤੁਰ ਸਕੇਗਾ। ਦਇਆਨੰਦ ਜੀ ਇਉਂ ਸੋਚਦੇ ਜਾਪਦੇ ਸਨ, ਕਿ ਜੇ ਇਕ ਨੂੰ ਵੀ ਸਿੱਧੇ ਰਾਹੇ ਪਾ ਲਿਆ ਤਾਂ ਬਾਕੀ ਦੇ ਆਪੇ ਸਿੱਧੇ ਹੋ ਜਾਣਗੇ। ਇਸ ਕਰਕੇ, ਉਹਨਾਂ ਸੋਚਿਆ, ਕਿ ਹੁਣ ਸਮਾਂ ਆ ਗਿਆ ਹੈ ਕਿ ਰਾਜਪੂਤ ਹਾਕਮਾਂ ਦੀ ਜ਼ਮੀਰ ਨੂੰ ਅਪੀਲ ਕਰਕੇ, ਉਹਨਾਂ ਦੇ ਪੂਰਵਜਾਂ ਵਾਂਗ ਲੋਕਾਂ ਦੇ ਕਲਿਆਣ ਲਈ ਉਹਨਾਂ ਦੀ ਭਲਾਈ ਦੇ ਕੰਮ ਸ਼ੁਰੂ ਕਰਨ ਲਈ ਪ੍ਰੇਰਿਆ ਜਾਵੇ।

ਦਇਆਨੰਦ ਜੀ 10 ਮਾਰਚ 1881 ਦੇ ਦਿਨ ਭਰਤਪੁਰ ਵਿਚ ਦਾਖ਼ਲ ਹੋਏ ਅਤੇ ਸੰਖੇਪ ਜਿਹੀ ਠਹਿਰ ਦੌਰਾਨ ਵੈਦਿਕ ਧਰਮ ਦਾ ਸੰਦੇਸ਼ ਦੇ ਕੇ ਉਹ ਬਰਾਸਤਾ ਅਜਮੇਰ ਜੈਪੁਰ ਨੂੰ ਚੱਲ ਪਏ। ਅਜਮੇਰ ਵਿਚ ਪਹਿਲਾਂ ਹੀ ਆਰੀਆ ਸਮਾਜ ਦੀ ਇਕ ਸ਼ਾਖ਼ਾ ਥਾਪੀ ਜਾ ਚੁੱਕੀ ਸੀ। ਆਪਣੀ ਅਜਮੇਰ ਦੀ ਠਹਿਰ ਦੌਰਾਨ ਉਹਨਾਂ ਨੇ ਕਈ ਭਾਸ਼ਣ ਦਿੱਤੇ ਜਿਨ੍ਹਾਂ ਵਿਚ ਸ਼ਾਸਤਰਾਂ ਦੇ ਸੰਦੇਸ਼ ਨੂੰ ਸਾਰਿਆਂ ਦੇ ਸਮਝ ਆਉਣ ਵਾਲੀ ਸਾਦੀ ਭਾਸ਼ਾ ਵਿਚ ਪੇਸ਼ ਕੀਤਾ। ਪੰ: ਲੇਖ ਰਾਮ ਸੁਆਮੀ ਦਇਆਨੰਦ ਨੂੰ ਮਿਲਣ ਅਤੇ ਉਹਨਾਂ ਨਾਲ ਹਿੰਦੂਆਂ ਦੀਆਂ ਕਈ ਸਮੱਸਿਆਵਾਂ ਬਾਰੇ ਵਿਚਾਰ ਕਰਨ ਲਈ ਪੇਸ਼ਾਵਰ ਤੋਂ ਆਇਆ। ਇਹਨਾਂ ਸਮੱਸਿਆਵਾਂ ਵਿਚੋਂ ਇਕ ਸੀ ਦੂਜੇ ਧਰਮਾਂ ਦੇ ਲੋਕਾਂ ਨੂੰ ਹਿੰਦੂ-ਮੱਤ ਵਿਚ ਸ਼ਾਮਲ ਕਰਨਾ। ਕਿਉਂਕਿ ਦਇਆਨੰਦ ਜੀ 'ਸ਼ੁੱਧੀਕਰਨ ਲਹਿਰ' ਦੇ ਹਾਮੀ ਸਨ, ਇਸ ਕਰਕੇ ਉਹਨਾਂ ਨੇ ਹੋਰਨਾਂ ਧਰਮਾਂ ਦੇ ਲੋਕਾਂ ਦੇ ਹਿੰਦੂ-ਧਰਮ ਵਿਚ ਦਾਖ਼ਲੇ ਲਈ ਤੁਰਤ ਸਹਿਮਤੀ ਦੇ ਦਿੱਤੀ।

ਅਜਮੇਰ ਤੋਂ ਦਇਆਨੰਦ, ਪੱਛਮੀ ਰੇਲਵੇ ਦੀ ਅਜਮੇਰ-ਚਿਤੌੜ ਲਾਈਨ ਉਤੇ ਨਸੀਰਾਬਾਦ ਸਟੇਸ਼ਨ ਤੋਂ ਕੁਝ ਮੀਲ ਦੂਰ ਮਸੂੜਾ ਨੂੰ ਚੱਲ ਪਏ। ਉਥੇ ਜਾ ਕੇ ਆਪ ਨੇ ਈਸਾਈਆਂ ਅਤੇ ਜੈਨਾਂ ਨਾਲ ਧਾਰਮਿਕ ਗੱਲਬਾਤ ਕੀਤੀ ਅਤੇ ਕਈ ਜੈਨੀਆਂ ਨੂੰ ਜੰਞੂ ਪਹਿਨਵਾਏ।

ਰਾਏਪੁਰ ਤੋਂ ਉਹ ਚਿਤੌੜ ਨੂੰ ਗਏ—ਜਿਸ ਜਗ੍ਹਾ ਨੇ ਅਨੇਕ ਰਾਜਪੂਤ ਔਰਤਾਂ ਦੀਆਂ ਪੱਤਾਂ ਲੁਟਦੀਆਂ ਦੇਖੀਆਂ ਹਨ ਅਤੇ ਕਈ ਝੱਖੜ ਅਤੇ ਹਨੇਰੀਆਂ ਵੀ ਦੇਖੀਆਂ ਹਨ। ਇਹ ਕਈ ਸਦੀਆਂ ਤੱਕ ਮਹਾਰਾਜਾ ਮੇਵਾੜ ਦੀ ਰਾਜਧਾਨੀ ਰਹੀ ਹੈ ਅਤੇ ਅਕਬਰ ਦੇ ਸਮੇਂ ਤੱਕ ਸਿਸੋਦੀਆ ਖ਼ਾਨਦਾਨ ਦਾ ਸ਼ਾਹੀ ਕਿਲ੍ਹਾ ਵੀ ਰਹੀ ਹੈ। ਇਸ ਕਰਕੇ ਇਸ ਜਗ੍ਹਾ ਲਈ ਦਇਆਨੰਦ ਦੇ ਮਨ ਵਿਚ ਵਿਸ਼ੇਸ਼ ਖਿੱਚ ਸੀ। ਬਦਕਿਸਮਤੀ ਨਾਲ ਹੁਣ ਮੇਵਾੜ ਦੀ ਸ਼ਾਨ ਸ਼ੌਕਤ ਭੂਤਕਾਲ ਦੀ ਗੱਲ ਬਣ ਚੁਕੀ ਸੀ। ਮਹਾਰਾਜਾ ਸੱਜਣ ਸਿੰਘ ਇਕ ਸਾਧਾਰਣ ਹਾਕਮ ਸੀ ਅਤੇ ਨੈਤਿਕਤਾ ਜਾਂ ਅਧਿਆਤਮਵਾਦ ਨਾਲੋਂ ਸਰੀਰਕ ਆਨੰਦ ਵਿਚ ਵਧੇਰੇ ਦਿਲਚਸਪੀ ਰੱਖਦਾ ਸੀ। ਬਾਹਰੀ ਰੂਪ ਵਿਚ ਉਹ ਸ਼ਿਵਜੀ ਦਾ ਸ਼ਰਧਾਲੂ ਸੀ, ਪਰ ਅੰਦਰੋਂ ਉਹਦਾ ਕਿਸੇ ਧਰਮ ਜਾਂ ਨੈਤਿਕਤਾ ਵਿਚ ਕੋਈ ਵਿਸ਼ਵਾਸ ਨਹੀਂ ਸੀ। ਤਾਂ ਵੀ ਨਿਰਾਸ਼ਤਾ ਵਿਚੋਂ ਆਸ ਦੀ ਕਿਰਣ ਦਿਖਾਈ ਦੇ ਰਹੀ ਸੀ। ਮਹਾਰਾਜਾ ਬੜੀ ਦੇਰ ਤੋਂ ਸੁਆਮੀ ਦਇਆਨੰਦ ਬਾਰੇ ਸੁਣ ਰਿਹਾ ਸੀ, ਅਤੇ ਉਸ ਨੇ ਸੱਤਿਆਰਥ ਪ੍ਰਕਾਸ਼ ਦੇ ਕੁਝ ਹਿੱਸੇ ਵੀ ਪੜ੍ਹ ਰੱਖੇ ਸਨ। ਇਸ ਕਰਕੇ ਉਹ ਦਇਆਨੰਦ ਨੂੰ ਮਿਲਣਾ ਚਾਹੁੰਦਾ ਸੀ, ਅਤੇ ਉਸ ਨੇ ਮੋਹਨ ਲਾਲ ਵਿਸ਼ਨੂ ਲਾਲ ਪਾਂਡੇ ਅਤੇ ਕਵੀ ਰਾਜ ਸ਼ਿਆਮਲ ਦਾਸ ਨੂੰ

ਕਿਹਾ ਕਿ ਉਹ ਆਪ ਨੂੰ ਚਿਤੌੜ ਬੁਲਾ ਲੈਣ। ਸੁਆਮੀ ਦਇਆਨੰਦ ਨੇ ਇਹ ਸੱਦਾ ਬੜੀ ਖ਼ੁਸ਼ੀ ਨਾਲ ਪ੍ਰਵਾਣ ਕੀਤਾ ਅਤੇ ਉਹ 27 ਅਕਤੂਬਰ, 1881 ਨੂੰ ਚਿਤੌੜ ਪੁੱਜੇ। ਉਹਨਾਂ ਦੀ ਠਹਿਰ ਲਈ ਚਿਤੌੜ ਨੇੜੇ ਗੰਭੀਰੀ ਦਰਿਆ ਦੇ ਕੰਢੇ ਪ੍ਰਬੰਧ ਕੀਤਾ ਗਿਆ। ਇਥੇ ਹੀ ਸ਼ਾਹਪੁਰਾ ਦੇ ਹਾਕਮ ਮਹਾਰਾਜਾ ਨਾਹਰ ਸਿੰਘ ਅਤੇ ਮਹਾਰਾਜਾ ਸੱਜਣ ਸਿੰਘ ਆ ਕੇ ਦਇਆਨੰਦ ਨੂੰ ਮਿਲੇ ਅਤੇ ਉਹਨਾਂ ਨਾਲ ਧਰਮ ਅਤੇ ਰਾਜਨੀਤੀ ਸੰਬੰਧੀ ਮਾਮਲਿਆਂ ਤੇ ਵਿਚਾਰ-ਵਟਾਂਦਰੇ ਕੀਤੇ। ਇਲਾਕੇ ਦੇ ਲੋਕ ਦਇਆਨੰਦ ਦੇ ਭਾਸ਼ਣ ਲਈ ਹੁੰਮ ਹੁਮਾਅ ਕੇ ਆਏ ਅਤੇ ਉਹ ਦਇਆਨੰਦ ਵਲੋਂ ਵੈਦਿਕ ਧਰਮ ਦੇ ਸਿਧਾਂਤਾਂ ਦੀ ਵਿਆਖਿਆ ਕਰਨ ਦੇ ਢੰਗ ਤੋਂ ਬਹੁਤ ਪ੍ਰਭਾਵਿਤ ਹੋਏ।

ਸੁਆਮੀ ਦਇਆਨੰਦ ਚਿਤੌੜ ਤੋਂ ਬੰਬਈ ਗਏ ਜਿਥੇ ਉਹਨਾਂ ਨੇ ਆਰੀਆ ਸਮਾਜ ਦੇ ਸਾਲਾਨਾ ਸਮਾਗਮ ਵਿਚ ਭਾਗ ਲੈਣਾ ਸੀ। ਰੇਲਵੇ ਸਟੇਸ਼ਨ ਤੇ ਆਪ ਦਾ ਸੁਆਗਤ ਕਰਨ ਲਈ ਕਰਨਲ ਆਲਕੱਟ ਅਤੇ ਆਰੀਆ ਸਮਾਜੀ ਆਏ ਅਤੇ ਉਹਨਾਂ ਨੂੰ ਵਾਲਕੇਸ਼ਵਰ ਲੈ ਗਏ ਜਿਥੇ ਉਹਨਾਂ ਠਹਿਰਨਾ ਸੀ। ਕਰਨਲ ਆਲਕੱਟ ਅਤੇ ਮਾਦਾਮ ਬਲਾਵਤਸਕੀ ਦਇਆਨੰਦ ਦੀ ਬਹੁਤ ਸ਼ਲਾਘਾ ਕਰਦੇ ਸਨ। ਉਹ ਸੁਆਮੀ ਦਇਆਨੰਦ ਦੀ ਸਹਾਇਤਾ ਨਾਲ ਸਾਰੇ ਧਰਮਾਂ ਵਿਚ ਲੋੜੀਂਦੀ ਏਕਤਾ ਦਾ ਸੰਦੇਸ਼ ਪਸਾਰਣ ਦੀ ਆਸ ਕਰਦੇ ਸਨ। ਸੁਆਮੀ ਜੀ ਆਪਣੀ ਦਲੀਲ ਅਤੇ ਵਿਦਵਤਾ ਨਾਲ ਹਜ਼ਾਰਾਂ ਪੜ੍ਹੇ ਲਿਖੇ ਅਤੇ ਅਨਪੜ੍ਹ ਲੋਕਾਂ ਤੇ ਭਾਰੂ ਹੋ ਸਕਦੇ ਸਨ। ਸੁਆਮੀ ਦਇਆਨੰਦ ਵੀ ਬ੍ਰਹਿਮਵਾਦੀਆਂ ਨਾਲ ਖ਼ਿਆਲਾਂ ਦੀ ਸਾਂਝ ਪਾਉਣੀ ਚਾਹੁੰਦਾ ਸੀ ਪਰ ਲੰਬੀ ਬਹਿਸ ਮਗਰੋਂ ਜਦੋਂ ਉਹਨਾਂ ਨੂੰ ਇਹ ਪਤਾ ਲੱਗਿਆ ਕਿ ਉਹ ਨਾਸਤਕ ਹਨ ਅਤੇ ਉਹਨਾਂ ਦੇ ਸਿਧਾਂਤ ਬਿਲਕੁਲ ਵੱਖਰੇ ਹਨ ਅਤੇ ਕਿਸੇ ਪ੍ਰੋਗਰਾਮ ਜਾਂ ਨਜ਼ਰੀਏ ਦੀ ਸਾਂਝ ਹੋਣ ਦਾ ਕੋਈ ਸਵਾਲ ਹੀ ਬਾਕੀ ਨਾ ਰਿਹਾ। ਦਇਆਨੰਦ ਨੇ ਬੰਬਈ ਵਿਚ ਆਪਣਾ ਬਹੁਤਾ ਸਮਾਂ ਰਿੱਗ ਵੇਦ ਦੀ ਵਿਆਖਿਆ ਲਿਖਦਿਆਂ ਗੁਜ਼ਾਰਿਆ। ਆਪਣੇ ਭਾਸ਼ਣਾਂ ਵਿਚ ਉਹਨੇ ਮੂਰਤੀ ਪੂਜਾ ਦਾ ਜ਼ੋਰਦਾਰ ਖੰਡਨ ਕੀਤਾ ਅਤੇ ਉਹਨਾਂ ਪੰਡਤਾਂ ਨੂੰ ਇਹ ਸਿੱਧ ਕਰਨ ਲਈ ਵੰਗਾਰਿਆ, ਕਿ ਇਸ ਉਤੇ ਪ੍ਰਾਚੀਨ ਕਾਲ ਵਿਚ ਅਮਲ ਹੁੰਦਾ ਸੀ ਜਾਂ ਇਸ ਦਾ ਵੇਦਾਂ ਵਿਚ ਵਰਣਨ ਹੈ। ਉਹਨਾਂ ਨੇ ਲੋਕਾਂ ਨੂੰ ਕਿਹਾ, ਕਿ ਉਹ ਆਪਣੀ ਸੋਚਣੀ ਨੂੰ ਵਿਕਸਿਤ ਕਰਨ ਲਈ ਵਿਦੇਸ਼ਾਂ ਵਿਚ ਜਾਣ ਅਤੇ ਆਪਣੀਆਂ ਕੁੜੀਆਂ ਦੇ ਵਿਆਹ ਦੂਰ ਦੁਰਾਡੇ ਦੇ ਲੋਕਾਂ ਨਾਲ ਕਰਨੇ ਚਾਹੀਦੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜੇ ਭਾਰਤੀਆਂ ਨੇ ਆਪ ਦੀ ਰਾਏ ਮੰਨ ਲਈ ਹੁੰਦੀ ਤਾਂ ਉਹਨਾਂ ਦੀ ਦਿਮਾਗ਼ੀ ਅਤੇ ਪਦਾਰਥਕ ਤਰੱਕੀ ਦੀ ਗਤੀ ਤੇਜ਼ ਹੋ ਗਈ ਹੁੰਦੀ। ਬੰਬਈ ਵਿਚ ਕਈ ਮੀਟਿੰਗਾਂ ਵਿਚ ਦਇਆਨੰਦ ਜੀ ਗਊ-ਰੱਖਿਆ ਬਾਰੇ ਬੋਲੇ ਅਤੇ ਅੰਤ ਵਿਚ ਇਸ ਸੰਬੰਧੀ 3 ਕਰੋੜ ਲੋਕਾਂ ਦੇ ਦਸਤਖ਼ਤਾਂ ਵਾਲੀ ਇਕ ਦਰਖ਼ਾਸਤ ਮਹਾਰਾਣੀ ਨੂੰ ਦੇਣ ਦਾ ਫ਼ੈਸਲਾ ਕੀਤਾ। ਪਰ ਦਇਆਨੰਦ ਦੇ ਅਕਾਲ-ਚਲਾਣੇ ਕਾਰਨ ਉਹਨਾਂ ਦੀ ਇਹ ਸਕੀਮ ਸਿਰੇ ਨਾ ਚੜ੍ਹ ਸਕੀ।

ਜਿਹਾ ਕਿ ਦਇਆਨੰਦ ਨੇ ਕੁਝ ਮਹੀਨੇ ਪਹਿਲਾਂ ਬੰਬਈ ਜਾਣ ਤੋਂ ਪਹਿਲਾਂ

ਵਾਪਸ ਆਉਣ ਦਾ ਵਾਅਦਾ ਕੀਤਾ ਸੀ, ਸੁਆਮੀ ਦਇਆਨੰਦ ਖਾਂਡਵਾ, ਇੰਦੌਰ, ਰਤਲਾਮ ਅਤੇ ਜਾਉੜਾ ਰਾਹੀਂ ਉਦੇਪੁਰ ਨੂੰ ਪਰਤ ਗਏ। ਇਸ ਵੇਲੇ ਤੱਕ ਉਦੇਪੁਰ ਦੇ ਮਹਾਰਾਣਾ ਸੁਆਮੀ ਦਇਆਨੰਦ ਦੇ ਬਹੁਤ ਨੇੜੇ ਹੋ ਚੁੱਕੇ ਸਨ ਅਤੇ ਆਪ ਦੀ ਬਹੁਤ ਇਜ਼ਤ ਕਰਦੇ ਸਨ। ਜਿੰਨੇ ਦਿਨ ਆਪ ਉਦੇਪੁਰ ਰਹੇ, ਮਹਾਰਾਣਾ ਹਰ ਰੋਜ਼ ਉਹਨਾਂ ਨੂੰ ਮਿਲਣ ਜਾਂਦੇ ਅਤੇ ਕਈ ਵਿਸ਼ਿਆਂ ਸੰਬੰਧੀ ਉਹਨਾਂ ਨਾਲ ਵਿਚਾਰ-ਵਟਾਂਦਰਾ ਕਰਦੇ। ਉਸ ਦੇ ਸੰਸਕ੍ਰਿਤ ਦਾ ਅਧਿਅਨ ਕਰਨ ਬਾਰੇ ਇੱਛਾ ਪ੍ਰਗਟ ਕਰਨ ਤੇ ਸੁਆਮੀ ਜੀ ਤੁਰਤ ਮੰਨ ਗਏ। ਉਸ ਨੇ ਉਸ ਨੂੰ ਸਭ ਤੋਂ ਸੌਖੇ ਢੰਗ ਨਾਲ ਸੰਸਕ੍ਰਿਤ ਸਿਖਾਈ ਤਾਂਕਿ ਮਹਾਰਾਣਾ ਮੰਨੂੰ ਸਿਮਰਤੀ ਨੂੰ ਸਮਝਣ ਯੋਗ ਹੋ ਸਕੇ। ਉਹ ਆਪ ਦੇ ਮਹਾਭਾਰਤ ਪਾਠ ਨੂੰ ਵੀ ਬੜੇ ਧਿਆਨ ਨਾਲ ਸੁਣਦਾ ਹੁਦਾ ਸੀ। ਮਹਾਭਾਰਤ ਅਤੇ ਵਿਦੁਰ ਨੀਤੀ ਰਾਹੀਂ ਦਇਆਨੰਦ ਜੀ ਉਸ ਨੂੰ ਪੁਰਾਤਨ ਧਰਮ ਗ੍ਰੰਥਾਂ ਦੇ ਕਹਿਣ ਅਨੁਸਾਰ ਹਕੂਮਤ ਚਲਾਉਣ ਦੇ ਗਿਆਨ ਅਤੇ ਲੋੜ ਬਾਰੇ ਪ੍ਰਭਾਵਿਤ ਕਰਨ ਵਿਚ ਸਫ਼ਲ ਹੋ ਗਏ। ਉਹਨਾਂ ਨੇ ਮਹਾਰਾਣਾ ਸੱਜਣ ਸਿੰਘ ਦੀਆਂ ਆਦਤਾਂ ਅਤੇ ਨਜ਼ਰੀਏ ਵਿਚ ਹੈਰਾਨਕੁਨ ਤਬਦੀਲੀ ਲੈ ਆਂਦੀ। ਮਹਾਰਾਣਾ ਨੇ ਬਾਹਰੀ ਸੁਆਦਾਂ ਨੂੰ ਛਡ ਕੇ, ਆਪਣੇ ਮਹੱਲ ਵਿਚ ਹਰ ਰੋਜ਼ 'ਅਗਨੀਹੋਤਰ ਯੱਗ' ਕਰਨ ਦੀ ਆਗਿਆ ਸੁਆਮੀ ਜੀ ਨੂੰ ਦੇ ਦਿਤੀ। ਪਰ ਦਇਆਨੰਦ ਦੇ ਮੂਰਤੀ-ਪੂਜਾ ਸੰਬੰਧੀ ਨਿਰੰਤਰ ਵਿਰੋਧ ਨੇ ਮਹਾਰਾਣਾ ਨੂੰ ਦੁਖੀ ਕਰ ਦਿੱਤਾ। ਇਕ ਦਿਨ ਮਹਾਰਾਣਾ ਨੇ ਹਿੰਮਤ ਕਰਕੇ ਦਇਆਨੰਦ ਨੂੰ ਇਸ ਦਲੀਲ ਤੇ ਆਧਾਰਿਤ ਮੂਰਤੀ ਪੂਜਾ ਦੀ ਨਿਖੇਧੀ ਕਰਨਾ ਤਿਆਗਣ ਲਈ ਕਿਹਾ, ਕਿ ਹਿੰਦੂਆਂ ਵਿਚ ਸੁਧਾਰ ਲਾਗੂ ਕਰਨ ਲਈ ਮੂਰਤੀ-ਪੂਜਾ ਦਾ ਵਿਰੋਧ ਤਿਆਗ ਕੇ ਹਿੰਦੂ ਸਮਾਜ ਦਾ ਸਹਿਯੋਗ ਪ੍ਰਾਪਤ ਕੀਤਾ ਜਾ ਸਕਦਾ ਹੈ। ਮਹਾਰਾਣਾ ਨੇ ਸ਼ਾਇਦ ਦਇਆਨੰਦ ਨੂੰ ਆਪਣੇ ਵਿਚਾਰ ਨਾਲ ਸਹਿਮਤ ਕਰਨ ਲਈ ਉਹਨਾਂ ਨੂੰ ਕਿਹਾ ਕਿ ਉਹ ਉਹਨਾਂ ਨੂੰ ਏਕਲਿੰਗ ਮੰਦਰ ਦੇ ਮਹੰਤ ਥਾਪਣ ਦੀ ਸੋਚ ਰਹੇ ਹਨ। ਇਹ ਉਹ ਪਦਵੀ ਸੀ ਜਿਸ ਨਾਲ ਕਈ ਲੱਖਾਂ ਦੀ ਜਾਇਦਾਦ ਜੁੜੀ ਹੋਈ ਸੀ ਅਤੇ ਇਸ ਪਦਵੀ ਦਾ ਰਾਜ ਵਿਚ ਬਹੁਤ ਸਤਿਕਾਰ ਸੀ। ਮਹੰਤ ਸਿਰਫ਼ ਰਾਜਾ ਤੋਂ ਹੀ ਥੱਲੇ ਹੁੰਦਾ ਸੀ, ਕਿਉਂਕਿ ਮਹੰਤ ਨੂੰ ਰਾਜ ਦਾ ਧਾਰਮਕ ਨੇਤਾ (ਗੁਰੂ) ਮੰਨਿਆ ਜਾਂਦਾ ਸੀ। ਪਰ ਸੁਆਮੀ ਦਇਆਨੰਦ ਕਿਸੇ ਹੋਰ ਹੀ ਮਿੱਟੀ ਦੇ ਬਣੇ ਹੋਏ ਸਨ। ਇਥੇ ਉਨ੍ਹਾਂ ਦੇ ਆਪਣੇ ਹੀ ਸ਼ਬਦ ਪੇਸ਼ ਕਰਨੇ ਠੀਕ ਰਹਿਣਗੇ ਕਿਉਂਕਿ ਇਹ ਆਪ ਦੀ ਆਪਣੇ ਮਿਸ਼ਨ ਪ੍ਰਤੀ ਲਗਨ ਉਤੇ ਚਾਨਣਾ ਪਾਉਂਦੇ ਹਨ। ਆਪਣਾ ਸੰਤੁਲਨ ਖੋਏ ਬਿਨਾਂ ਉਹਨਾਂ ਉੱਤਰ ਦਿੱਤਾ, "ਮਹਾਰਾਣਾ, ਤੂੰ ਚਾਹੁੰਨੈ ਕਿ ਤੂੰ ਆਕਰਸ਼ਿਤ ਕਰਕੇ ਮੈਨੂੰ ਸਰਬ-ਸ਼ਕਤੀਮਾਨ ਪਰਮਾਤਮਾ ਦੇ ਹੁਕਮ ਨੂੰ ਨਾ ਮੰਨਣ ਲਈ ਪਰੇਰ ਲਏਂ; ਪਰ ਤੇਰੀ ਤੁੱਛ ਜਿਹੀ ਸਲਤਨਤ ਅਤੇ ਇਸ ਮੰਦਰ ਦੀ ਸੰਪਤੀ ਮੈਨੂੰ ਪਰਮਾਤਮਾ ਦੇ ਹੁਕਮ ਪ੍ਰਤੀ ਬੇਮੁਖ ਹੋਣ ਲਈ ਨਹੀਂ ਖਿੱਚ ਸਕਦੀ। ਮੈਂ ਤੇਰੇ ਇਲਾਕੇ ਵਿਚੋਂ ਥੋੜੇ ਜਿਹੇ ਸਮੇਂ ਵਿਚ ਬਾਹਰ ਜਾ ਸਕਦਾ ਹਾਂ, ਪਰ ਮੈਂ ਪਰਮਾਤਮਾ ਦੀ ਨਜ਼ਰ ਤੋਂ ਪਰੇ ਨਹੀਂ ਜਾ ਸਕਦਾ। ਵੇਦਾਂ ਦੇ ਸ਼ਬਦ ਪਰਮਾਤਮਾ ਦੇ ਸ਼ਬਦ ਹਨ; ਮੈਂ ਉਹਨਾਂ ਵਿਰੁੱਧ ਕੰਮ ਨਹੀਂ ਕਰ

ਸਕਦਾ । ਧਰਤੀ ਉਤੇ ਅਜਿਹੀ ਕੋਈ ਹਸਤੀ ਨਹੀਂ, ਜਿਹੜੀ ਮੈਨੂੰ ਸਚਾਈ ਦੇ ਰਾਹ ਤੋਂ ਮੋੜ ਸਕੇ ! ਮੇਰੇ ਜੀਵਨ ਦਾ ਇਕੋ ਇਕ ਉਦੇਸ਼ ਝੂਠ ਦੀ ਆਲੋਚਨਾ ਅਤੇ ਸੱਚ ਦਾ ਪ੍ਰਚਾਰ ਕਰਨਾ ਹੈ । ਅੱਗੇ ਨੂੰ, ਮੈਂ ਬੇਨਤੀ ਕਰਦਾ ਹਾਂ, ਤੁਸੀਂ ਇਹੋ ਜਿਹੀ ਪੇਸ਼ਕਸ਼ ਨਾ ਕਰਨਾ ।" (ਮਹਾਰਿਸ਼ੀ ਦਇਆਨੰਦ ਦਾ ਜੀਵਨ ਚਰਿੱਤਰ, ਕਾਂਡ 17, ਸਫ਼ਾ 301) ।

ਦਇਆਨੰਦ ਤੋਂ ਉੱਤਰ ਸੁਣ ਕੇ ਮਹਾਰਾਣਾ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ, ਪਰ ਉਸ ਨੇ ਤੁਰਤ ਆਪਣੇ ਆਪ ਨੂੰ ਕਾਬੂ ਕੀਤਾ ਅਤੇ ਗ਼ਲਤ ਪੇਸ਼ਕਸ਼ ਲਈ ਮੁਆਫ਼ੀ ਮੰਗ ਲਈ ।

ਉਦੇਪੁਰ ਵਿਚ ਮੋਹਨ ਲਾਲ ਵੀ. ਪਾਂਡੇ ਅਤੇ ਕਵੀ ਰਾਜ ਸ਼ਿਆਮਲ ਦਾਸ ਦਇਆਨੰਦ ਦੇ ਦਿਲੀ ਮਿੱਤਰ ਬਣ ਗਏ । ਉਹ ਆਪ ਨਾਲ, ਕਈ ਵਿਸ਼ਿਆਂ ਤੇ ਲੰਬੀਆਂ ਲੰਬੀਆਂ ਬਹਿਸਾਂ ਕਰਿਆ ਕਰਦੇ ਸਨ । ਇਹਨਾਂ ਬਹਿਸਾਂ ਦੌਰਾਨ ਸੁਆਮੀ ਦਇਆਨੰਦ ਦੇਸ਼ ਸਾਮ੍ਹਣੇ ਪੁਨਰ-ਉੱਥਾਨ ਦੀ ਬੁਨਿਆਦੀ ਸਮੱਸਿਆ ਲਿਆਉਣ ਦਾ ਯਤਨ ਕਰਦੇ ਅਤੇ ਉਹਨਾਂ ਨੇ ਇਸ ਦਾ ਸਹੀ ਇਲਾਜ ਲੱਭ ਲਿਆ ਸੀ । ਕੁਝ ਵਿਚਾਰ ਅਤੇ ਮੱਤ ਜਿਹੜੇ ਉਹਨਾਂ ਦੀ ਗੱਲਬਾਤ ਵਿਚੋਂ ਨਿਕਲੇ ਇਥੇ ਪੇਸ਼ ਕਰਨੇ ਠੀਕ ਰਹਿਣਗੇ । ਪਾਂਡੇ ਨਾਲ ਆਪਣੀ ਗੱਲਬਾਤ ਦੌਰਾਨ ਆਪ ਨੇ ਆਪਣੇ ਉਦੇਸ਼ਾਂ ਅਤੇ ਨਿਸ਼ਾਨਿਆਂ ਦਾ ਵਰਣਨ ਇਸ ਪ੍ਰਕਾਰ ਕੀਤਾ :

"ਜੇ ਦੇਸ਼ ਦਾ ਆਰੀਆ ਧਰਮ ਵਰਗਾ ਇਕ ਹੀ ਧਰਮ ਹੋਵੇ, ਇਕ ਭਾਸ਼ਾ ਹੋਵੇ ਅਤੇ ਇਕ ਨਿਸ਼ਾਨਾ ਹੋਵੇ ਤਾਂ ਦੇਸ਼ ਦੀ ਤਰੱਕੀ ਹੋਣੀ ਯਕੀਨੀ ਹੋ ਜਾਵੇਗੀ । ਲੋਕਾਂ ਵਿਚ ਨਜ਼ਰੀਏ ਦੀ ਇਕਸੁਰਤਾ ਉਦੋਂ ਖ਼ਤਮ ਹੋਣੀ ਸ਼ੁਰੂ ਹੋ ਜਾਂਦੀ ਹੈ ਜਦੋਂ ਧਾਰਮਿਕ ਅਤੇ ਰਾਜਸੀ ਨੇਤਾ ਸੁਆਰਥੀ ਅਤੇ ਸੁਸਤ ਹੋ ਜਾਂਦੇ ਹਨ ਅਤੇ ਬੇਵਕੂਫ਼ਾਨਾ ਕੰਮ ਕਰਦੇ ਹਨ ਅਤੇ ਇਸ ਨਾਲ ਉਹ ਲੋਕਾਂ ਦੇ ਵਿਹਾਰ ਅਤੇ ਵਿਚਾਰਾਂ ਨੂੰ ਪ੍ਰਭਾਵਿਤ ਕਰਦੇ ਹਨ । ਆਰੀਆ ਹੁਣ ਜਵਾਲ ਦੇ ਰਾਹ ਤੇ ਹਨ । ਧਾਰਮਿਕ ਨੇਤਾਵਾਂ ਦੇ ਪ੍ਰਾਂਤਕ ਨਜ਼ਰੀਏ ਕਾਰਨ ਅਨੇਕ ਹਿੰਦੂ ਈਸਾਈਅਤ ਅਤੇ ਇਸਲਾਮ ਧਾਰਨ ਕਰ ਰਹੇ ਹਨ । ਜੇ ਜ਼ਰੂਰੀ ਕਾਰਵਾਈ ਸਮੇਂ ਸਿਰ ਨਾ ਕੀਤੀ ਗਈ, ਆਰੀਆ ਛੇਤੀ ਖ਼ਤਮ ਹੋ ਜਾਣਗੇ । ਪਰ ਇਹਨਾਂ ਸੁਆਰਥੀ ਧਾਰਮਿਕ ਨੇਤਾਵਾਂ ਦੇ ਨਜ਼ਰੀਏ ਹਿੰਦੂਆਂ ਨੂੰ ਗ਼ਲਤ ਦਿਸ਼ਾ ਵੱਲ ਲਿਜਾ ਰਹੇ ਹਨ । ਇਹ ਉਦੋਂ ਹੀ ਠੀਕ ਰਾਹ ਤੇ ਆਉਣਗੇ ਜਦੋਂ ਸੱਚਾਈ ਦੀ ਤਲਵਾਰ, ਝੂਠ, ਮੱਕਾਰੀ ਅਤੇ ਅਨੈਤਿਕ ਪ੍ਰਥਾਵਾਂ ਨੂੰ ਜੜ੍ਹਾਂ ਤੋਂ ਕੱਟ ਕੇ ਸੁੱਟ ਦੇਵੇਗੀ । ਇਹ ਕੰਮ ਸਿਰਫ਼ ਸਖ਼ਤ ਕਾਰਵਾਈ ਕਰਨ ਨਾਲ ਹੀ ਕੀਤਾ ਜਾ ਸਕਦਾ ਹੈ । ਇਹ ਕੰਮ ਕਰਨ ਵਿਚ ਮੇਰਾ ਕੋਈ ਸੁਆਰਥ ਨਹੀਂ ਹੈ । ਮੈਂ ਇਹ ਕੰਮ ਕਰਨ ਵਿਚ ਬਹੁਤ ਤਕਲੀਫ਼ਾਂ ਝੱਲ ਰਿਹਾ ਹਾਂ । ਸੁਆਰਥੀ ਅਤੇ ਭੋਲੇ ਭਾਲੇ ਲੋਕ ਮੈਨੂੰ ਬੁਰਾ ਭਲਾ ਕਹਿੰਦੇ ਹਨ ਤੇ ਇੱਟਾਂ ਮਾਰਦੇ ਹਨ । ਉਹ ਮੈਨੂੰ ਆਕਰਸ਼ਿਤ ਕਰਨ ਲਈ ਹਰ ਕੰਮ ਕਰਦੇ ਹਨ, ਮੈਨੂੰ ਕਤਲ ਕਰਨ, ਅਤੇ ਡਰਾਉਣ ਲਈ ਨੰਗੀਆਂ ਤਲਵਾਰਾਂ ਦਿਖਾਉਂਦੇ ਹਨ; ਉਹ ਚੁੱਪ ਚਾਪ ਖਾਣੇ ਵਿਚ ਜ਼ਹਿਰ ਪਾ ਦਿੰਦੇ ਹਨ । ਮੈਂ ਇਹ ਸਾਰੇ ਤਸੀਹੇ, ਆਰੀਆਂ ਦੀ ਨਸਲ ਨੂੰ ਬਚਾਉਣ ਲਈ

ਅਤੇ ਵੈਦਿਕ ਧਰਮ ਨੂੰ ਸੁਰਜੀਤ ਕਰਨ ਲਈ ਹੀ, ਝੱਲਦਾ ਹਾਂ।" (ਮਹਾਂਰਿਸ਼ੀ ਦਇਆਨੰਦ ਦਾ ਜੀਵਨ ਚਰਿੱਤਰ, ਕਾਂਡ 17, ਸਫ਼ਾ 307)।

ਸੁਆਮੀ ਜੀ ਦੇ ਇਸ ਸਪੱਸ਼ਟ ਵਰਣਨ ਨੇ, ਕਿ ਉਹਨਾਂ ਦੇ ਜੀਵਨ ਦਾ ਉਦੇਸ਼ ਹਿੰਦੂਆਂ ਨੂੰ ਬਚਾਉਣਾ ਹੈ, ਮੋਹਨ ਲਾਲ ਵਿਸ਼ਨੂੰ ਪਾਂਡੇ ਦੀਆਂ ਅੱਖਾਂ ਵਿਚ ਹੰਝੂ ਲਿਆ ਦਿਤੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਦਇਆਨੰਦ ਜੀ ਨੇ ਇਹਨਾਂ ਸਤਰਾਂ ਵਿਚ ਆਪਣੇ ਮਿਸ਼ਨ ਦਾ ਬਹੁਤ ਸਪੱਸ਼ਟ ਸ਼ਬਦਾਂ ਵਿਚ ਵਰਣਨ ਕੀਤਾ ਹੈ ਕਿ ਉਹਨਾਂ ਨੇ ਆਪਣੇ ਨਿਸ਼ਾਨੇ ਤੇ ਪੁੱਜਣ ਲਈ ਕਿੰਨੀਆਂ ਮੁਸੀਬਤਾਂ ਝੱਲੀਆਂ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸੁਆਮੀ ਦਇਆਨੰਦ ਸਾਮ੍ਹਣੇ ਬਹੁਤ ਹੀ ਵੱਡਾ ਕੰਮ ਸੀ ਅਤੇ ਉਹ ਹਰ ਮੁਸ਼ਕਲ ਨੂੰ ਝੱਲਣ ਲਈ ਹਰ ਸਮੇਂ ਤਿਆਰ ਰਹਿੰਦੇ ਸਨ। ਉਹ ਕਿੰਨੇ ਮਹਾਨ ਯੋਧੇ ਸਨ! ਉਨ੍ਹਾਂ ਨੇ ਹਰ ਸਥਿਤੀ ਦਾ ਹੌਸਲੇ ਨਾਲ ਮੁਕਾਬਲਾ ਕੀਤਾ ਅਤੇ ਝੁਕਣ ਤੋਂ ਨਾਂਹ ਕੀਤੀ।

ਸੁਆਮੀ ਦਇਆਨੰਦ ਨੇ ਲੋਕਾਂ ਦੀ ਸੇਵਾ ਕਰਨ ਲਈ ਆਪਣਾ ਸਭ ਕੁਝ ਵਾਰ ਦਿੱਤਾ। ਉਹਨਾਂ ਆਪਣੇ ਕੀਤੇ ਦੇ ਫਲ ਦੀ ਕਦੇ ਆਸ ਨਹੀਂ ਰੱਖੀ। ਉਹ ਕੋਈ ਨਵਾਂ ਫ਼ਿਰਕਾ ਨਹੀਂ ਸੀ ਥਾਪਣਾ ਚਾਹੁੰਦਾ, ਸਗੋਂ ਸਿਰਫ਼ ਲੰਮੀ ਨੀਂਦ ਸੁੱਤੇ ਹੋਏ ਲੋਕਾਂ ਨੂੰ ਜਗਾਉਣਾ ਹੀ ਚਾਹੁੰਦੇ ਸਨ। ਇਸੇ ਕਰਕੇ, ਉਹਨਾਂ ਨੇ ਕਵੀਰਾਜ ਸ਼ਿਆਮਲ ਦਾਸ ਨਾਲ ਗੱਲਬਾਤ ਕਰਦਿਆਂ, ਇਕ ਦਿਨ ਆਪਣੇ ਪੈਰੋਕਾਰਾਂ ਨੂੰ ਮਰਨ ਪਿਛੋਂ ਉਹਨਾਂ ਦੀ ਯਾਦਗਾਰ ਬਣਾਉਣ ਤੋਂ ਮਨ੍ਹਾਂ ਕਰ ਦਿੱਤਾ ਸੀ। ਇਸ ਦੇ ਉਲਟ ਆਪ ਨੇ ਉਹਨਾਂ ਨੂੰ ਕਿਹਾ ਕਿ ਉਸ ਦੀਆਂ ਅਸਥੀਆਂ ਖੇਤਾਂ ਵਿਚ ਬਿਖੇਰ ਦੇਣਾ ਤਾਂਕਿ ਉਸ ਦੇ ਸ਼ਰਧਾਲੂ ਮੂਰਤੀ-ਪੂਜਾ ਤਿਆਗ ਸਕਣ।

ਦਇਆਨੰਦ ਨੇ, ਪ੍ਰਚਾਰ ਕਰਨ ਅਤੇ ਪੜ੍ਹਾਉਣ ਤੋਂ ਬਿਨਾਂ, ਅਜਿਹੀਆਂ ਸੰਸਥਾਵਾਂ ਅਤੇ ਸਭਾਵਾਂ ਦੀ ਇਕ ਲੜੀ ਕਾਇਮ ਕਰਨ ਦਾ ਯਤਨ ਕੀਤਾ ਜਿਹੜੀਆਂ ਅਜਿਹਾ ਸਮਾਜਕ ਅਤੇ ਸਭਿਆਚਾਰਕ ਅਧੂਰਾ ਕੰਮ ਪੂਰਾ ਕਰਨ ਲਈ ਯੋਗ ਵਾਤਾਵਰਣ ਪੈਦਾ ਕਰਦੀਆਂ, ਜਿਨ੍ਹਾਂ ਵਿਚ ਪੁਰਾਣੀਆਂ ਵੈਦਿਕ ਪ੍ਰੰਪਰਾਵਾਂ ਅਤੇ ਆਦਰਸ਼ਾਂ ਨੂੰ ਸੁਰਜੀਤ ਕੀਤਾ ਜਾ ਸਕਦਾ। ਆਪ ਦੇ ਮੂਰਤੀ-ਪੂਜਾ ਅਤੇ ਹਿੰਦੂਆਂ ਦੇ ਇਸਲਾਮ ਵਲ ਧਰਮ ਬਦਲੀ ਵਿਰੁੱਧ ਯਤਨਾਂ ਕਾਰਨ, ਅਤੇ ਦੂਜੇ ਧਰਮਾਂ ਵਿਚ ਝੂਠ ਅਤੇ ਬਣਾਵਟ ਦੀ ਬੇਦਰਦ ਨਿਖੇਧੀ ਕਾਰਨ, ਆਪ ਦਾ ਜੀਵਨ ਸਦਾ ਖ਼ਤਰੇ ਵਿਚ ਰਿਹਾ। ਉਸ ਉਤੇ ਕਈ ਹਮਲੇ ਕੀਤੇ ਗਏ ਅਤੇ ਕਈ ਵਾਰ ਆਪ ਨੂੰ ਜ਼ਹਿਰ ਦਿੱਤੀ ਗਈ। ਇਸ ਕਰਕੇ, ਉਹਨਾਂ ਚਾਹਿਆ, ਕਿ ਆਪ ਤੋਂ ਮਗਰੋਂ ਵੀ ਵੇਦਾਂ ਵਿਚ ਦੱਸੇ ਗਏ ਅਨੁਸਾਰ ਸੱਚਾਈ ਅਤੇ ਗਿਆਨ ਦਾ ਪ੍ਰਚਾਰ ਲਗਾਤਾਰ ਹੁੰਦਾ ਰਹੇ। ਉਹਨਾਂ ਚਾਹਿਆ, ਕਿ ਵਿਦਿਆ ਅਤੇ ਰੋਜ਼ਗਾਰ ਦੇ ਮਾਮਲੇ ਵਿਚ ਗ਼ਰੀਬਾਂ ਅਤੇ ਅਨਾਥਾਂ ਲਈ ਵਿਸ਼ੇਸ਼ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ। ਵੈਦਿਕ ਆਦਰਸ਼ਾਂ ਅਤੇ ਜੀਵਨ-ਢੰਗ ਦੇ ਪ੍ਰਚਾਰ ਨੂੰ ਮੁੱਖ ਰੱਖ ਕੇ, ਉਸ ਨੇ ਇਕ ਇੱਛਾ-ਪੱਤਰ ਤਿਆਰ ਕੀਤਾ ਅਤੇ ਪ੍ਰੋਪਕਾਰਿਨੀ ਸਭਾ ਥਾਪੀ ਜਿਸ ਨੇ ਆਪ ਦੇ ਜੀਵਨ ਕਾਲ ਵਿਚ ਉਸ ਦਾ ਕੰਮ ਕਰਦੇ ਰਹਿਣਾ ਸੀ ਅਤੇ ਉਸ ਦੀ ਮੌਤ ਮਗਰੋਂ ਇਕ ਸੰਸਥਾ ਦੇ ਰੂਪ ਵਿਚ ਕੰਮ

ਕਰਨਾ ਸੀ । ਇਸ ਸਭਾ ਦੇ ਤੇਈ ਮੈਂਬਰ ਸਨ ਅਤੇ ਇਸ ਦੇ ਚੇਅਰਮੈਨ ਮਹਾਰਾਣਾ ਸੱਜਣ ਸਿੰਘ ਸਨ । ਹੋਰ ਪ੍ਰਮੁਖ ਮੈਂਬਰਾਂ ਵਿਚ ਸ਼ਾਹਪੁਰਾ ਦੇ ਮਹਾਰਾਜਾ ਨਾਹਰ ਸਿੰਘ, ਮਹਾਦੇਵ ਗੋਵਿੰਦ ਰਾਣਾ ਅਤੇ ਸ਼ਿਆਮ ਜੀ ਕ੍ਰਿਸ਼ਨ ਵਰਮਾ ਸ਼ਾਮਿਲ ਸਨ । ਇਸ ਸਭਾ ਤੋਂ ਪਦਾਰਥਕ ਅਤੇ ਅਧਿਆਤਮਿਕ ਵਿਰਸੇ ਨੂੰ ਸੰਭਾਲਣ ਦੀ ਵੀ ਆਸ ਕੀਤੀ ਜਾਂਦੀ ਸੀ ਅਤੇ ਕਿ ਉਹ ਵੱਖੋ ਵੱਖਰੇ ਪ੍ਰਸਾਰ ਸਾਧਨਾਂ ਰਾਹੀਂ ਵੇਦਾਂ ਦੀ ਸਿਖਿਆ ਦਾ ਨਿਰੰਤਰ ਪ੍ਰਚਾਰ ਕਰਦੀ ਰਹੇਗੀ ।

ਛੇ ਮਹੀਨੇ ਤੋਂ ਵੱਧ ਉਦੇਪੁਰ ਵਿਚ ਠਹਿਰਨ ਮਗਰੋਂ ਦਇਆਨੰਦ ਜੀ ਸ਼ਾਹਪੁਰਾ ਲਈ ਰਵਾਨਾ ਹੋ ਗਏ । ਉਦੇਪੁਰ ਦੇ ਮਹਾਰਾਣਾ ਨੇ ਸੁਆਮੀ ਜੀ ਲਈ ਵਿਦਾਇਗੀ ਭਾਸ਼ਣ ਦਿੱਤਾ । ਉਹਨਾਂ ਨੇ ਇਕ ਸੌ ਰੁਪਏ ਅਤੇ ਇਕ ਕੀਮਤੀ ਸ਼ਾਲ ਵੀ ਭੇਟ ਕੀਤਾ । ਉਸ ਨੇ 'ਵੇਦ ਭਾਸ਼ਯ' ਦੀ ਤਿਆਰੀ ਲਈ ਵੀ 1200 ਰੁਪਏ ਦਾਨ ਦਿੱਤਾ ਜਿਹੜਾ ਕਿ ਸੁਆਮੀ ਜੀ ਲਿਖ ਰਹੇ ਸਨ । ਹੁਣ ਮਹਾਰਾਣਾ ਸੱਜਣ ਸਿੰਘ ਬਦਲਿਆ ਹੋਇਆ ਰਾਜਾ ਸੀ ਅਤੇ ਉਹ ਵੇਦਾਂ ਦੀ ਸਿੱਖਿਆ ਦਾ ਸਰਪਰਸਤ ਬਣ ਚੁੱਕਾ ਸੀ ।

ਸੁਆਮੀ ਦਇਆਨੰਦ ਸ਼ਾਹਪੁਰਾ ਵਿਖੇ 9 ਮਾਰਚ ਤੋਂ 23 ਮਈ, 1883 ਤੱਕ ਰਹੇ । ਉਥੋਂ ਦਾ ਹਾਕਮ ਸੁਆਮੀ ਜੀ ਦਾ ਅਨਿੰਨ ਸ਼ਰਧਾਲੂ ਸੀ । ਜਿੰਨੇ ਦਿਨ ਸੁਆਮੀ ਜੀ ਸ਼ਾਹਪੁਰਾ ਵਿਚ ਠਹਿਰੇ, ਉੱਨੇ ਦਿਨ ਨਿੱਤ ਤਿੰਨ ਘੰਟਿਆਂ ਲਈ ਉਹਨਾਂ ਕੋਲ ਜਾਂਦਾ ਅਤੇ ਕਈ ਵਿਸ਼ਿਆਂ ਤੇ ਵਿਚਾਰ-ਵਟਾਂਦਰਾ ਕਰਦਾ । ਉਹ ਕਈ ਵਾਰ ਸਵੇਰ ਦੀ ਸੈਰ ਸਮੇਂ ਸੁਆਮੀ ਜੀ ਨਾਲ ਚਲਾ ਜਾਂਦਾ ਅਤੇ ਉਹਨਾਂ ਕੋਲੋਂ ਪ੍ਰਾਣਾਯਾਮ ਦਾ ਤਰੀਕਾ ਸਿੱਖ ਲਿਆ ।

ਕਿਉਂਕਿ ਸ਼ਾਹਪੁਰਾ ਇਕ ਛੋਟਾ ਜਿਹਾ ਕਸਬਾ ਸੀ, ਇਸ ਕਰਕੇ ਸੁਆਮੀ ਜੀ ਉਥੇ ਬਹੁਤੀ ਦੇਰ ਨਾ ਠਹਿਰ ਸਕੇ, ਭਾਵੇਂ ਉਥੋਂ ਦਾ ਹਾਕਮ ਉਹਨਾਂ ਨੂੰ ਕੁਝ ਮਹੀਨੇ ਹੋਰ ਆਪਣੇ ਰਾਜ ਵਿਚ ਰੱਖਣਾ ਚਾਹੁੰਦਾ ਸੀ । ਮਹਾਰਾਜਾ ਨਾਹਰ ਸਿੰਘ ਨਹੀਂ ਸੀ ਚਾਹੁੰਦਾ, ਕਿ ਸੁਆਮੀ ਦਇਆਨੰਦ ਜੋਧਪੁਰ ਚਲੇ ਜਾਣ ਜਿਥੋਂ ਉਹਨਾਂ ਨੂੰ ਸੱਦਾ ਆਇਆ ਸੀ । ਇਸ ਵਾਸਤੇ ਉਹਨਾਂ ਦੇ ਆਪਣੇ ਹੀ ਕਾਰਨ ਸਨ । ਜੋਧਪੁਰ ਬਹੁਤ ਪਛੜੀ ਹੋਈ ਰਿਆਸਤ ਸੀ ਅਤੇ ਉੱਥੇ ਬਹੁਤੇ ਮੁਸਲਮਾਨ ਰਹਿੰਦੇ ਸਨ । ਉਸ ਨੂੰ ਯਕੀਨ ਸੀ ਕਿ ਉਹ ਸੁਆਮੀ ਜੀ ਦੇ ਮੁਸਲਿਮ-ਵਿਰੋਧੀ ਜਹਾਦ ਦਾ ਬੁਰਾ ਮਨਾਉਣਗੇ । ਫੇਰ ਉਥੋਂ ਦਾ ਹਾਕਮ ਸ਼ਰਾਬੀ ਸੀ ਅਤੇ ਔਰਤਾਂ ਦਾ ਆਸ਼ਕ ਸੀ । ਉਸ ਨੇ ਨਾਨ੍ਹੀ ਜਾਨ ਨਾਂ ਦੀ ਇਕ ਨਾਚੀ ਰੱਖੀ ਹੋਈ ਸੀ । ਮਹਾਰਾਜਾ ਨਾਹਰ ਸਿੰਘ ਨੇ ਸੁਆਮੀ ਜੀ ਨੂੰ ਆਪਣੀ ਜੋਧਪੁਰ ਠਹਿਰ ਦੌਰਾਨ ਸੁਚੇਤ ਰਹਿਣ ਲਈ ਅਤੇ ਦੂਜੇ ਧਰਮਾਂ ਦੀ ਨਿੰਦਿਆ ਨਾ ਕਰਨ ਲਈ ਕਿਹਾ । ਪਰ ਦਇਆਨੰਦ ਵਰਗਾ ਆਦਮੀ, ਜਿਸ ਦਾ ਸਾਰਾ ਜੀਵਨ ਹੀ ਰਸਮਾਂ ਰਿਵਾਜ਼ਾਂ ਵਿਰੁੱਧ ਜੱਦੋ-ਜਹਿਦ ਵਿਚ ਬੀਤਿਆ ਹੋਵੇ ਅਤੇ ਜਿਹੜਾ ਪੈਦਾ ਹੀ ਵੈਦਿਕ ਧਰਮ ਅਤੇ ਵੈਦਿਕ ਜੀਵਨ-ਢੰਗ ਦਾ ਝੰਡਾ ਇਕੱਲਿਆਂ ਚੁੱਕਣ ਲਈ ਹੋਇਆ ਹੋਵੇ, ਜਿਹੜਾ ਸਦਾ ਵੰਗਾਰ ਦੀ ਭਾਲ ਵਿਚ ਹੋਵੇ, ਉਸ ਨੂੰ ਜੋਧਪੁਰ ਜਾਣ ਤੋਂ ਨਹੀਂ ਸੀ ਰੋਕਿਆ ਜਾ ਸਕਦਾ । ਨਾ ਉਸ ਦੇ ਜੀਵਨ ਲਈ

ਖ਼ਤਰਾ ਅਤੇ ਉਸ ਦੇ ਵਿਰੋਧ ਦੀ ਬਹੁਤਾਤ ਹੀ, ਉਸ ਨੂੰ ਚੁਣੇ ਹੋਏ ਰਾਹਾਂ ਤੋਂ ਹਟਾ ਸਕਦੇ ਸਨ। ਜੇ ਉਸ ਨੇ ਆਪਣੇ ਨਿੱਜੀ ਬਚਾਅ ਦਾ ਧਿਆਨ ਰੱਖਿਆ ਹੁੰਦਾ ਜਾਂ ਵਿਰੋਧ ਤੋਂ ਡਰਿਆ ਹੁੰਦਾ ਤਾਂ ਉਹ ਵੈਦਿਕ ਸੰਦੇਸ਼ ਉੱਤਰੀ ਭਾਰਤ ਦੇ ਹਰ ਕੋਨੇ ਤਕ ਕਿਵੇਂ ਪਹੁੰਚਾ ਸਕਦਾ ਸੀ।

ਸੋ ਆਪ ਨੇ ਉਸ ਰਾਜੇ ਤੋਂ ਵਿਦਾਇਗੀ ਲਈ ਅਤੇ ਉਸ ਨਾਲ ਵਾਪਸੀ ਤੇ ਫੇਰ ਇਕ ਵਾਰ ਸ਼ਾਹਪੁਰਾ ਆਉਣ ਦਾ ਵਾਅਦਾ ਕੀਤਾ ਅਤੇ 23 ਮਈ, 1883 ਦੇ ਦਿਨ ਰਵਾਨਾ ਹੋ ਗਏ। ਪਰ ਪਰਮਾਤਮਾ ਦੀ ਮਰਜ਼ੀ ਕੁਝ ਹੋਰ ਹੀ ਸੀ, ਅਤੇ ਸੁਆਮੀ ਦਇਆਨੰਦ ਦੀ ਕਿਸਮਤ ਵਿਚ ਸ਼ਾਹਪੁਰਾ ਜਾਂ ਉਦੇਪੁਰ ਮੁੜ ਕੇ ਆਉਣਾ ਨਹੀਂ ਸੀ।

# 7. ਸੇਵਾ ਲਈ ਕੁਰਬਾਨੀ

ਮਗਰੋਂ ਦੀਆਂ ਘਟਨਾਵਾਂ ਨੂੰ ਮੁੱਖ ਰੱਖ ਕੇ ਇਹ ਗੱਲ ਆਸਾਨੀ ਨਾਲ ਕਹੀ ਜਾ ਸਕਦੀ ਹੈ ਕਿ ਦਇਆਨੰਦ ਦੀ ਜੋਧਪੁਰ ਦੇ ਹਾਕਮ ਦੇ ਸੱਦੇ ਤੇ ਉਥੇ ਜਾਣ ਦੀ ਸਕੀਮ ਚੰਗੀ ਨਹੀਂ ਸੀ। ਸੁਭਾਅ ਅਨੁਸਾਰ ਦਇਆਨੰਦ ਇਕ ਨਿਰਭੈ ਪ੍ਰਚਾਰਕ ਸੀ ਅਤੇ ਉਹਨਾਂ ਨੂੰ ਆਪਣੇ ਮਿਸ਼ਨ ਵਿਚ ਉੱਨਾ ਹੀ ਵਿਸ਼ਵਾਸ ਸੀ ਜਿੰਨਾ ਪਰਮਾਤਮਾ ਦੀ ਰਜ਼ਾ ਵਿਚ। ਉਹ, ਕਿਸੇ ਵੀ ਬਹਾਦਰ ਮਨੁੱਖ ਵਾਂਗ, ਮੌਤ ਤੋਂ ਨਹੀਂ ਸੀ ਡਰਦਾ। ਉਸ ਨੂੰ ਵਿਸ਼ਵਾਸ ਸੀ ਕਿ ਉਹ ਜੋਧਪੁਰ ਦੀ ਚਿੰਤਾਜਨਕ ਹਾਲਤ ਵਿਚ ਬਿਹਤਰੀ ਕਰ ਸਕਣਗੇ। ਉਹਨਾਂ ਨੂੰ ਇਹ ਚੰਗੀ ਤਰ੍ਹਾਂ ਪਤਾ ਸੀ, ਕਿ ਜੇ ਕੋਈ ਸਮਾਜ-ਸੁਧਾਰਕ ਵਿਰੋਧ ਜਾਂ ਧਮਕੀਆਂ ਤੋਂ ਡਰੇਗਾ ਤਾਂ ਉਹ ਆਪਣੇ ਮਿਸ਼ਨ ਵਿਚ ਕਦੇ ਸਫ਼ਲ ਨਹੀਂ ਹੋ ਸਕਦਾ। ਇਸ ਕਰਕੇ ਜਦੋਂ ਉਸ ਦੇ ਪੈਰੋਕਾਰਾਂ ਅਤੇ ਪ੍ਰਸ਼ੰਸਕਾਂ ਨੇ ਉਹਨਾਂ ਨੂੰ ਜੋਧਪੁਰ ਨਾ ਜਾਣ ਲਈ ਕਿਹਾ, ਤਾਂ ਆਪ ਨੇ ਕਿਹਾ ਕਿ ਜੇ ਜੋਧਪੁਰ ਦੇ ਲੋਕ ਮੇਰੀਆਂ ਉਂਗਲੀਆਂ ਤੋੜ ਕੇ ਦੀਵਿਆਂ ਦੀਆਂ ਬੱਤੀਆਂ ਬਣਾ ਦੇਣ ਤਾਂ ਵੀ ਉਹ ਆਪਣੇ ਰਾਹ ਤੋਂ ਨਹੀਂ ਰੁਕਣਗੇ। ਇਹ ਗੱਲ ਮਹੱਤਵਪੂਰਨ ਹੈ, ਕਿ ਜੋਧਪੁਰ ਨੂੰ ਜਾਂਦਿਆਂ ਦਇਆਨੰਦ ਨੂੰ ਬੜੀ ਬੇਆਰਾਮੀ ਦਾ ਸਾਮ੍ਹਣਾ ਕਰਨਾ ਪਿਆ, ਜਿਹੜੀ ਕਿ, ਸ਼ਾਇਦ ਵਾਪਰਨ ਵਾਲੀਆਂ ਘਟਨਾਵਾਂ ਦੀ ਚੇਤਾਵਨੀ ਸੀ। ਇਕ ਜ਼ੋਰਦਾਰ ਮੀਂਹ ਨ੍ਹੇਰੀ ਨੇ ਉਹਨਾਂ ਦੀ ਪਾਰਟੀ ਨੂੰ ਰਾਤ ਭਰ ਲਈ ਇਕ ਜਗੀਰਦਾਰ ਦੇ ਘਰ ਠਹਿਰਨ ਲਈ ਮਜਬੂਰ ਕਰ ਦਿੱਤਾ ਸੀ। ਤਾਂ ਵੀ ਸੁਆਮੀ ਦਇਆਨੰਦ 31 ਮਈ ਨੂੰ ਜੋਧਪੁਰ ਪਹੁੰਚ ਗਏ ਅਤੇ ਉਥੇ 16 ਅਕਤੂਬਰ 1883 ਤਕ ਰਹੇ।

ਜਿਸ ਦਿਨ ਸੁਆਮੀ ਦਇਆਨੰਦ ਜੋਧਪੁਰ ਪੁੱਜੇ, ਹਰ ਜ਼ਾਤੀ ਅਤੇ ਹਰ ਫ਼ਿਰਕੇ ਦੇ ਲੋਕਾਂ ਨੇ, ਉਹਨਾਂ ਦਾ ਸ਼ਾਮ ਦਾ ਭਾਸ਼ਣ ਸੁਣਨ ਲਈ ਇਕੱਠੇ ਹੋਣਾ ਸ਼ੁਰੂ ਕਰ ਦਿੱਤਾ। ਮਹਾਰਾਣਾ ਦੀ ਤਬੀਅਤ ਠੀਕ ਨਾ ਹੋਣ ਕਰਕੇ ਉਹ ਉਹਨਾਂ ਦੇ ਉਥੇ ਪੁਜਣ ਤੋਂ ਅਠਾਰਾਂ ਦਿਨ ਮਗਰੋਂ ਮਿਲ ਸਕਿਆ। ਉਸ ਨੇ ਸੁਆਮੀ ਜੀ ਦਾ ਬਹੁਤ ਸਤਿਕਾਰ ਕੀਤਾ ਅਤੇ ਬੜੀ ਨਿਮਰਤਾ ਨਾਲ ਉਹਨਾਂ ਤੋਂ ਕੁਝ ਸਿੱਖ ਸਕਣ ਲਈ, ਬੇਨਤੀ ਕੀਤੀ। ਸੁਆਮੀ ਦਇਆਨੰਦ ਨੇ ਉਸ ਨਾਲ ਪਹਿਲੀ ਹੀ ਮੁਲਾਕਾਤ ਸਮੇਂ, ਉਸ ਨੂੰ ਵਿਰਸੇ ਵਿਚ ਮਿਲੀ ਚੰਗਿਆਈ ਨੂੰ ਜਗਾ ਕੇ ਰਾਜੇ ਦੇ ਫ਼ਰਜ਼ਾਂ ਪ੍ਰਤੀ ਸੁਚੇਤ ਕਰਨ ਦਾ ਯਤਨ ਕੀਤਾ ਅਤੇ ਮੱਧਕਾਲੀਨ ਰਾਜਪੂਤਾਂ ਦੇ ਕਾਰਨਾਮਿਆਂ ਦੀਆਂ

ਮਿਸਾਲਾਂ ਦੇ ਕੇ ਅਤੇ ਮੰਨੂੰ ਸਿਮਰਤੀ ਅਤੇ ਮਹਾਭਾਰਤ ਵਿਚੋਂ ਉਦਾਹਰਣਾਂ ਪੇਸ਼ ਕਰਕੇ ਉਹਨਾਂ ਨੂੰ ਚੰਗੇ ਕਰਮ ਕਰਨ ਦੀ ਪ੍ਰੇਰਨਾ ਦੇਣ ਦਾ ਯਤਨ ਕੀਤਾ। ਉਹਨਾਂ ਨੇ ਅਗੋਂ ਨੈਤਿਕਤਾ ਅਤੇ ਪ੍ਰਾਚੀਨ ਸ਼ਾਸਤਰਾਂ ਵਿਚ ਦੱਸੇ ਗਏ ਰਾਜਨੀਤਕ ਸੰਕਲਪਾਂ ਬਾਰੇ ਗੱਲਬਾਤ ਕੀਤੀ। ਮਹਾਰਾਣਾ ਸੁਆਮੀ ਦਇਆਨੰਦ ਦੇ ਸਪੱਸ਼ਟ ਬਿਆਨ ਅਤੇ ਅੰਤਰਮੁਖੀ ਨੈਤਿਕ ਗੁਣਾਂ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਉਹਨਾਂ ਤੋਂ ਛੁੱਟੀ ਮੰਗਣ ਤੋਂ ਪਹਿਲਾਂ ਉਸ ਨੇ ਆਪ ਦੇ ਭਾਸ਼ਣਾਂ ਅਤੇ ਪ੍ਰਵਚਨਾਂ ਰਾਹੀਂ ਪਰਜਾ ਨੂੰ ਉੱਚਿਆਂ ਉਠਾਉਣ ਦੀ ਬੇਨਤੀ ਕੀਤੀ।

ਹਰ ਰੋਜ਼ ਸ਼ਾਮੀਂ ਚਾਰ ਤੋਂ ਛੇ ਵਜੇ ਤੱਕ ਦਇਆਨੰਦ ਜੀ ਸਭਾ ਵਿਚ ਭਾਸ਼ਣ ਦਿੰਦੇ ਅਤੇ ਭਾਸ਼ਣ ਦੌਰਾਨ ਉਹ ਕਈ ਵਿਸ਼ਿਆਂ ਤੇ ਬੋਲ ਜਾਂਦੇ ਸਨ। ਉਹਨਾਂ ਨੇ ਆਚਰਨ ਉਸਾਰੀ ਉਤੇ, ਖ਼ਾਸ ਕਰਕੇ ਰਾਜਪੂਤਾਂ ਲਈ, ਬਹੁਤ ਜ਼ੋਰ ਦਿੱਤਾ ਅਤੇ ਗਊ-ਰੱਖਿਆ ਲਈ ਕਿਹਾ। ਬੁੱਤ ਪੂਜਾ ਅਤੇ ਹਿੰਦੂ ਸਮਾਜ ਵਿਚ ਮੌਜੂਦ ਭੈੜੇ ਰਸਮ-ਰਿਵਾਜ ਉਹਨਾਂ ਦੇ ਭਾਸ਼ਣਾਂ ਦਾ ਨਿਸ਼ਾਨਾ ਹੁੰਦੇ ਸਨ। ਉਹ ਆਪਣੇ ਭਾਸ਼ਣਾਂ ਵਿਚ ਨਿਧੜਕ ਸਨ। ਇਸ ਕਰਕੇ ਮਹਾਰਾਜੇ ਦੇ ਭਰਾਵਾਂ ਨੂੰ ਮਹਾਰਾਜੇ ਖ਼ਿਲਾਫ਼ ਬੋਲਣ ਤੋਂ ਰੋਕਣਾ ਪਿਆ। ਪਰ ਦਇਆਨੰਦ ਨੇ ਉਹਨਾਂ ਦੀ ਸਲਾਹ ਦੀ ਕੋਈ ਪ੍ਰਵਾਹ ਨਾ ਕੀਤੀ ਅਤੇ ਰਾਜਪੂਤ ਰਾਜਿਆਂ ਦੇ ਸ਼ਰਾਬਨੋਸ਼ੀ ਅਤੇ ਕਾਮ ਵਿਚ ਰੁੱਝੇ ਰਹਿਣ ਵਿਰੁੱਧ, ਭਾਵੇਂ ਕਿਸੇ ਦਾ ਨਾਂ ਲਏ ਬਿਨਾਂ ਹੀ ਖ਼ੂਬ ਪ੍ਰਚਾਰ ਕੀਤਾ ਪਰ ਜਿਨ੍ਹਾਂ ਨੂੰ ਮਹਾਰਾਜੇ ਦੀਆਂ ਬੁਰੀਆਂ ਆਦਤਾਂ ਦਾ ਪਤਾ ਸੀ, ਉਹ ਇਹ ਜਾਣਦੇ ਸਨ ਕਿ ਦਇਆਨੰਦ ਦੇ ਮਨ ਵਿਚ ਕੌਣ ਸੀ ਜਿਸ ਦੀਆਂ ਬੁਰਾਈਆਂ ਬਾਰੇ ਉਹ ਬੋਲ ਰਹੇ ਸਨ। ਦਇਆਨੰਦ ਇਹ ਕਹਿੰਦਾ ਕਦੇ ਨਾ ਥੱਕਦਾ, ਕਿ ਰਾਜਪੂਤ ਸ਼ੇਰਾਂ ਵਰਗੇ ਹੁੰਦੇ ਹਨ ਅਤੇ ਵੇਸਵਾ ਕੁੱਤੀ ਵਾਂਗ ਹੁੰਦੀ ਹੈ। ਇਸ ਕਰਕੇ ਹਾਕਮਾਂ ਨੂੰ ਸ਼ੋਭਦਾ ਨਹੀਂ ਕਿ ਉਹ ਆਪਣੇ ਦਰਬਾਰ ਵਿਚ ਰੰਡੀਆਂ ਰੱਖਣ।

ਤਾਂ ਵੀ ਇਸ ਬਾਰੇ ਇਹ ਦੱਸਣਾ ਜ਼ਰੂਰੀ ਹੋ ਜਾਂਦਾ ਹੈ ਕਿ ਇਹ ਪ੍ਰਚੱਲਤ ਧਾਰਨਾ ਗ਼ਲਤ ਸੀ ਕਿ ਇਕ ਦਿਨ ਦਇਆਨੰਦ ਨੇ ਜਦੋਂ ਰਾਜੇ ਨੂੰ ਉਹਨਾਂ ਕੁਹਾਰਾਂ ਦੀ ਆਪ ਸਹਾਇਤਾ ਕਰਦਿਆਂ ਦੇਖ ਲਿਆ ਸੀ, ਜਿਹੜੇ ਨੰਨ੍ਹੀ ਜਾਨ ਨੂੰ ਕਿਤੇ ਲਿਜਾ ਰਹੇ ਸਨ ਤਾਂ ਕਿ ਦਇਆਨੰਦ ਉਸ ਨੂੰ ਦਰਬਾਰ ਵਿਚ ਨਾ ਦੇਖ ਲੈਣ। ਅਸਲ ਵਿਚ ਦਇਆਨੰਦ ਨੇ ਮਹਾਰਾਜੇ ਦੇ ਭਰਾ ਰਾਉ ਰਾਜਾ ਪ੍ਰਤਾਪ ਸਿੰਘ ਨੂੰ ਇਕ ਪੱਤਰ ਲਿਖ ਕੇ ਉਸ ਨੂੰ ਕਿਹਾ ਸੀ ਕਿ ਉਹ ਤੇ ਮਹਾਰਾਜਾ ਘਟੀਆ ਕੰਮਾਂ ਵਿਚ ਆਪਣੀ ਸਿਹਤ ਖ਼ਰਾਬ ਕਰ ਰਹੇ ਸਨ। ਉਹਨਾਂ ਨੇ ਕਿਹਾ ਕਿ ਉਹਨਾਂ ਨੂੰ ਆਪਣੀ ਸ਼ਕਤੀ ਚੰਗੇਰੇ ਕੰਮਾਂ ਲਈ ਸੰਭਾਲਣੀ ਚਾਹੀਦੀ ਹੈ ਅਤੇ ਰਾਜ ਦੇ ਲੋਕਾਂ ਦੀ ਭਲਾਈ ਦੇ ਕੰਮਾਂ ਤੇ ਲਗਾਉਣੀ ਚਾਹੀਦੀ ਹੈ ਅਤੇ ਰਾਜ ਕਰਨ ਬਾਰੇ ਚੰਗੀ ਮਿਸਾਲ ਪੇਸ਼ ਕਰਨੀ ਚਾਹੀਦੀ ਹੈ ਜਿਸ ਉਤੇ ਦੂਜੇ ਰਾਜੇ ਵੀ ਅਮਲ ਕਰ ਸਕਣ।

ਉਦੇਪੁਰ ਦੇ ਰਾਜੇ ਦੇ ਉਲਟ, ਜੋਧਪੁਰ ਦਾ ਮਹਾਰਾਣਾ ਸੁਆਮੀ ਦਇਆਨੰਦ ਨੂੰ ਕਦੇ ਕਦੇ ਹੀ ਮਿਲਦਾ ਸੀ। ਇਸ ਦਾ ਸਾਫ਼ ਕਾਰਨ ਸੀ ਕਿ ਮਹਾਰਾਣਾ ਸਮਝਦਾ ਸੀ ਕਿ ਸੁਆਮੀ ਦਇਆਨੰਦ ਦੇ ਕਹੇ ਅਨੁਸਾਰ ਆਪਣੇ ਤੌਰ ਤਰੀਕੇ ਬਦਲਣੇ

ਉਹਨਾਂ ਲਈ ਆਸਾਨ ਨਹੀਂ ਸਨ । ਬਦਕਿਸਮਤੀ ਨਾਲ ਮਹਿਮਾਨ-ਨਿਵਾਜ਼ੀ ਅਤੇ ਨਿਮਰਤਾ ਦੇ ਸਿਧਾਂਤਾਂ ਪ੍ਰਤੀ ਸਤਿਕਾਰ ਨੇ ਉਹਨਾਂ ਨੂੰ ਦਇਆਨੰਦ ਨੂੰ ਰਾਜ ਵਿਚੋਂ ਨਿਕਲ ਜਾਣ ਦਾ ਹੁਕਮ ਦੇਣ ਤੋਂ ਰੋਕੀ ਰੱਖਿਆ ਕਿਉਂਕਿ ਉਹਨਾਂ ਨੇ ਉਸ ਨੂੰ ਸੱਦਾ ਆਪ ਦਿੱਤਾ ਸੀ । ਆਪਣੇ ਵਲੋਂ ਦਇਆਨੰਦ ਜੀ ਰਾਣਾ ਨੂੰ ਬੁਰਾਈਆਂ ਤੋਂ ਹਟਾਉਣਾ ਚਾਹੁੰਦਾ ਸੀ ਇਸ ਕਰਕੇ ਉਸ ਨੇ ਰਾਣਾ ਨੂੰ ਕਈ ਪੱਤਰ ਲਿਖੇ ਜਿਨ੍ਹਾਂ ਵਿਚ ਲੋਕਾਂ ਪ੍ਰਤੀ ਆਪਣੇ ਫ਼ਰਜ਼ ਨਿਭਾਉਣ ਬਾਰੇ ਯਾਦ ਕਰਵਾਉਂਦਿਆਂ, ਉਸ ਦੀ ਚੰਗਿਆਈ ਝੰਜੋੜਨ ਦਾ ਯਤਨ ਕੀਤਾ । ਸੁਭਾਅ ਵਲੋਂ ਦਇਆਨੰਦ ਮਿੱਠ ਬੋਲਾ ਨਹੀਂ ਸੀ ਅਤੇ ਉਹ ਵਿਚਾਰਾਂ ਨੂੰ ਘੋਲ-ਮੋਲ ਨਹੀਂ ਸੀ ਕਰਦਾ । ਇਸ ਦੇ ਫਲ-ਸਰੂਪ ਉਹਨਾਂ ਨੇ ਰਾਣਾ ਨੂੰ ਲਿਖੇ ਇਕ ਪੱਤਰ ਵਿਚ ਸੱਚਾਈ ਸਾਫ਼ ਕਰ ਦਿੱਤੀ ਸੀ ਅਤੇ ਹੋ ਸਕਦਾ ਹੈ ਉਹਨਾਂ ਨੇ ਉਸ ਨੂੰ ਅਤੇ ਉਸ ਦੇ ਨੇੜੇ ਦੇ ਸਾਥੀਆਂ ਨੂੰ ਠੇਸ ਪੁਚਾਈ ਹੋਵੇ ਜਿਨ੍ਹਾਂ ਦਾ ਜ਼ਿਕਰ ਪੱਤਰਾਂ ਵਿਚ ਕੀਤਾ । ("ਰਿਸ਼ੀ ਦਇਆਨੰਦ ਸਰਸਵਤੀ ਕੇ ਪੱਤਰ ਅਤੇ ਵਿਗਿਆਪਨ", ਸਫ਼ਾ 463, ਸੰ: ਭਾਗਵਦ ਦੱਤ) । ਇਥੇ ਉਸ ਦੇ ਪੱਤਰਾਂ ਦਾ ਹਵਾਲਾ ਦੇਣਾ ਗ਼ਲਤ ਨਹੀਂ ਹੋਵੇਗਾ, ਕਿਉਂਕਿ ਉਹ ਸੁਆਮੀ ਜੀ ਦੀ ਰਾਜਿਆਂ ਨੂੰ ਸੁਧਾਰਨ ਦੀ ਇੱਛਾ ਦਾ ਸਪੱਸ਼ਟੀਕਰਨ ਕਰਦੇ ਹਨ ।

"...ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਇਥੇ ਆ ਕੇ ਤੁਹਾਡਾ ਪੈਸਾ ਬੇਕਾਰ ਖ਼ਰਚ ਕਰਵਾ ਰਿਹਾ ਹਾਂ ਕਿਉਂਕਿ ਮੈਂ ਇਥੇ ਆ ਕੇ ਤੁਹਾਡੇ ਲਈ ਕੋਈ ਚੰਗਿਆਈ ਨਹੀਂ ਕਰ ਸਕਿਆ । ਤੁਸੀਂ ਆਪਣੇ ਵਲੋਂ ਮੇਰੀ ਸਿਹਤ ਅਤੇ ਸੁਖ ਆਰਾਮ ਦਾ ਪੂਰਾ ਧਿਆਨ ਰੱਖਿਆ ਹੈ..."

ਤੁਹਾਡੇ ਵਿਚ ਕਈ ਚੰਗੇ ਗੁਣ ਹਨ, ਪਰ ਤੁਹਾਡੇ ਆਚਰਣ ਵਿਚ ਨਿਮਨ ਲਿਖਤ ਕਮਜ਼ੋਰੀਆਂ ਵੀ ਹਨ :

ਤੁਸੀਂ ਨੰਨ੍ਹੀ ਜਾਨ ਨਾਮ ਦੀ ਇਕ ਵੇਸਵਾ ਨੂੰ ਪਿਆਰ ਕਰਦੇ ਹੋ । ਤੁਸੀਂ ਬਹੁਤਾ ਸਮਾਂ ਉਸੇ ਕੋਲ ਗੁਜ਼ਾਰਦੇ ਹੋ ਅਤੇ ਆਪਣੀਆਂ ਪਤਨੀਆਂ ਵੱਲ ਕੋਈ ਧਿਆਨ ਨਹੀਂ ਦਿੰਦੇ । ਇਹ ਗੱਲ ਤੁਹਾਡੀ ਪਦਵੀ ਨੂੰ ਸ਼ੋਭਦੀ ਨਹੀਂ । ਆਪਣਾ ਸਮਾਂ, ਰੰਡੀਬਾਜ਼ੀ ਅਤੇ ਚਾਪਲੂਸੀ ਵਿਚ ਗੁਜ਼ਾਰਨਾ, ਸ਼ਰਾਬ ਤੇ ਪਾਸ਼ੇ ਦੇ ਦੌਰ ਲਾਉਣ ਅਤੇ ਪਤੰਗ ਉਡਾਉਣੇ ਨਿਰਸ਼ੰਦੇਹ ਤੁਹਾਨੂੰ ਲੋਕਾਂ ਦੀਆਂ ਨਿਗਾਹਾਂ ਵਿਚ ਗਿਰਾਉਂਦੇ ਹਨ ਅਤੇ ਸਿਹਤ ਖ਼ਰਾਬ ਕਰਦੇ ਹਨ । ਮੈਨੂੰ ਹੈਰਾਨੀ ਹੈ ਕਿ ਤੁਹਾਡੇ ਵਰਗਾ ਸਮਝਦਾਰ ਅਤੇ ਬਹਾਦੁਰ ਹਾਕਮ ਇਹਨਾਂ ਬੁਰਾਈਆਂ ਤੋਂ ਕਿਉਂ ਪਿੱਛਾ ਨਹੀਂ ਛੁਡਾ ਸਕਦਾ ।

ਤੇਰਾ ਨੰਨ੍ਹੀ ਜਾਨ ਕੋਲ ਜਾਣਾ ਅਤੇ ਉਸ ਦੀ ਬੀਮਾਰ ਮਾਂ ਦੀ ਖ਼ਬਰਸਾਰ ਲੈਣਾ, ਅਤੇ ਤੇਰੇ ਨੌਕਰ ਦੇ ਪੁੱਤਰ ਦੀ ਸ਼ਾਦੀ ਵਿਚ ਹੱਥ ਵਿਚ ਘੋੜੇ ਦੀਆਂ ਵਾਗਾਂ ਫੜ ਕੇ ਪੈਦਲ ਚੱਲਣਾ ਬਹੁਤ ਗ਼ਲਤ ਅਤੇ ਘਿਰਣਾਯੋਗ ਗੱਲਾਂ ਹਨ । ਇਸ ਦੀ ਥਾਂ ਜੇ ਤੂੰ ਮਹਿਤਾ ਵਿਜੈ ਸਿੰਘ ਕੋਲ ਜਾਵੇਂ, ਜਿਹੜਾ ਕਿ ਮਾਰਵਾੜ ਦੇ ਸਰਦਾਰ ਦਾ ਪੁੱਤਰ ਹੈ ਤੇ ਤੇਰੇ ਰਾਜ ਦਾ ਸ਼ੁਭਚਿੰਤਕ ਹੈ ਅਤੇ ਹੁਣ ਬੀਮਾਰ ਪਿਆ ਹੈ, ਉਸ ਦੇ ਪੁੱਤਰਾਂ ਦੇ ਵਿਆਹ ਵਿਚ ਪੈਦਲ ਚੱਲੇਂ ਤਾਂ ਲੋਕੀ ਤੈਨੂੰ ਇਕ ਚੰਗਾ ਹਾਕਮ ਕਹਿਣਗੇ ਅਤੇ ਤੇਰੀ ਸਲਤਨਤ ਹੋਰ ਵਧੇ ਫੁਲੇਗੀ ।

ਜਦੋਂ ਮੈਂ ਤੁਹਾਡੇ ਵਿਰੁਧ ਕੁਝ ਸੁਣਦਾ ਹਾਂ ਜਾਂ ਅਖ਼ਬਾਰਾਂ ਵਿਚ ਖ਼ਬਰਾਂ ਪੜ੍ਹਦਾ ਹਾਂ ਤਾਂ ਮੈਨੂੰ ਦੁਖ ਹੁੰਦਾ ਹੈ। ਜੇ ਤੁਸੀਂ ਬੁਰਾਈਆਂ ਤੋਂ ਬਚੋਗੇ ਤਾਂ ਕੋਈ ਵੀ ਤੁਹਾਡੇ ਖ਼ਿਲਾਫ਼ ਕੁਝ ਨਹੀਂ ਕਰੇਗਾ ਅਤੇ ਅਸੀਂ ਅੰਗਰੇਜ਼ਾਂ ਸਾਮ੍ਹਣੇ ਸ਼ਰਮਿੰਦਾ ਵੀ ਨਹੀਂ ਹੋਵਾਂਗੇ। ਜੇ ਤੁਹਾਡੇ ਦਾਦਾ ਜੀ ਦਾ ਰੰਡੀਆਂ ਨਾਲ ਲਗਾਅ ਨਾ ਹੁੰਦਾ ਅਤੇ ਜੇ ਉਹਨਾਂ ਨੇ ਅਨੇਕ ਵਿਆਹ ਨਾ ਕੀਤੇ ਹੁੰਦੇ ਤਾਂ ਤੁਸੀਂ ਵੀ ਇਹ ਸਾਰਾ ਕੁਝ ਨਾ ਕਰਦੇ। ਇਸੇ ਤਰ੍ਹਾਂ ਤੇਰੇ ਪੁੱਤਰ ਵੀ ਇਹੀ ਕੰਮ ਕਰਨਗੇ, ਜੇ ਤੁਸੀਂ ਆਪ ਇਹੀ ਮਿਸਾਲ ਕਾਇਮ ਕਰੋਗੇ। ਬੱਚੇ ਬੁਰਾਈਆਂ ਨੂੰ ਛੇਤੀ ਅਪਨਾ ਲੈਂਦੇ ਪਰ ਚੰਗੀਆਂ ਗੱਲਾਂ ਓਨੀ ਛੇਤੀ ਨਹੀਂ ਅਪਨਾਉਂਦੇ।"

ਦਇਆਨੰਦ ਜੀ ਦੇ ਲੰਬੇ ਪੱਤਰ ਵਿਚੋਂ ਲਈਆਂ ਉਪਰੰਤ ਟੂਕਾਂ ਉਹਨਾਂ ਦੀ ਰਾਜਪੂਤ ਰਾਜਿਆਂ ਲਈ ਭਲਾਈ ਦੀ ਭਾਵਨਾ ਸਪੱਸ਼ਟ ਦਰਸਾਉਂਦੀਆਂ ਹਨ। ਬਦਕਿਸਮਤੀ ਨਾਲ ਜੋਧਪੁਰ ਦਾ ਰਾਣਾ ਅਸੋਧ ਸੀ ਅਤੇ ਉਹ ਐਸ਼ ਇਸ਼ਰਤ ਦੀ ਉਸ ਅਗਾਊਂ ਹਾਲਤ ਤੇ ਪੁੱਜ ਚੁਕਾ ਸੀ ਜਿਥੇ ਉਸ ਉਤੇ ਕਿਸੇ ਵੀ ਮਸ਼ਵਰੇ ਦਾ ਕੋਈ ਅਸਰ ਨਹੀਂ ਸੀ ਹੋ ਸਕਦਾ, ਉਸ ਵਿਚ ਭਾਵਨਾ ਕਿੰਨੀ ਵੀ ਚੰਗੀ ਅਤੇ ਅਰਥ ਭਰਪੂਰ ਕਿਉਂ ਨਾ ਹੁੰਦੀ। ਸੁਆਮੀ ਦਇਆਨੰਦ ਦੇ ਸ਼ੁਭਚਿੰਤਕਾਂ ਨੇ ਪਹਿਲਾਂ ਠੀਕ ਹੀ ਤਾਂ ਕਿਹਾ ਸੀ, ਕਿ ਉਹਨਾਂ ਲਈ ਮਾਰਵਾੜ ਵਿਚ, ਜਿਹੜਾ ਕਿ ਅਸੰਤੋਖ ਅਤੇ ਅਗਿਆਨਤਾ ਦਾ ਗੜ੍ਹ ਹੈ, ਅਕਲ ਦੀ ਗੱਲ ਕਰਨਾ ਫ਼ਜ਼ੂਲ ਹੀ ਹੋਵੇਗਾ।

ਫਲਸਰੂਪ, ਦਇਆਨੰਦ ਵਲੋਂ ਸਾਮੰਤਵਾਦੀਆਂ ਦੇ ਆਚਰਣਿਕ ਸੁਧਾਰ ਲਈ ਲਏ ਗਏ ਸੁਪਨੇ, ਉਹਨਾਂ ਦੀ ਸਾਫ਼ਗੋਈ ਕਾਰਨ ਆਤਮਘਾਤੀ ਸਿੱਧ ਹੋਏ। ਮਹਾਰਾਜਾ ਦੇ ਦਰਬਾਰੀਆਂ—ਵਿਸ਼ਵਾਸ ਪਾਤਰਾਂ ਅਤੇ ਝੋਲੀ-ਚੁੱਕਾਂ ਬਾਰੇ ਸਾਫ਼ ਸਾਫ਼ ਸੱਚ ਬੋਲ ਕੇ, ਉਹਨਾਂ ਨੇ ਜੋਧਪੁਰ ਵਿਚ ਆਪਣੇ ਬਹੁਤ ਦੁਸ਼ਮਣ ਬਣਾ ਲਏ। ਮਹਾਰਾਜਾ ਦੀ ਪਿਆਰੀ ਨਾਚੀ, ਨੰਨ੍ਹੀ ਜਾਨ, ਸੁਆਮੀ ਦਇਆਨੰਦ ਦੇ ਉਸ ਬਾਰੇ ਬੋਲਾਂ ਮਗਰੋਂ, ਦਰਬਾਰ ਵਿਚ ਆਪਣੇ ਸਥਾਨ ਬਾਰੇ ਸ਼ੱਕੀ ਹੋ ਗਈ। ਮਹਾਰਾਜੇ ਦਾ ਭਤੀਜਾ ਤੇ ਦਰਬਾਰੀ ਫ਼ੈਜ਼ੁੱਲਾ ਖ਼ਾਂ ਨੇ ਇਕ ਦਿਨ ਦਇਆਨੰਦ ਨੂੰ ਬੋਲਦਿਆਂ ਟੋਕ ਕੇ, ਉਸ ਦੇ ਖ਼ਿਲਾਫ਼ ਬੋਲਣ ਵਿਰੁੱਧ, ਤਲਵਾਰ ਦਿਖਾ ਕੇ ਚੇਤਾਵਨੀ ਦੇ ਦਿੱਤੀ ਸੀ।

ਚੱਕਰਾਂਕਿਤ ਫ਼ਿਰਕੇ ਦੇ ਅਨੁਆਈ ਵੀ ਉਸ ਦੇ ਦੁਸ਼ਮਣ ਬਣ ਗਏ ਸਨ। ਕਿਉਂਕਿ ਇਕ ਦਿਨ ਆਪ ਨੇ ਇਕ ਸਮਾਗਮ ਵਿਚ ਉਹਨਾਂ ਦੇ ਫ਼ਿਰਕੇ ਦੀ ਸ਼ਰੇ-ਆਮ ਨਿਖੇਧੀ ਕੀਤੀ ਸੀ। ਬ੍ਰਾਹਮਣਾਂ ਅਤੇ ਪੁਰਾਤਨ ਖ਼ਿਆਲੀ ਹਿੰਦੂਆਂ ਨੂੰ ਦਇਆਨੰਦ ਤੇ ਗੁੱਸਾ ਇਸ ਕਰਕੇ ਸੀ ਕਿ ਉਹ ਬੁੱਤ-ਪੂਜਾ ਦਾ ਵਿਰੋਧ ਕਰ ਰਹੇ ਸਨ ਅਤੇ ਸਮਾਜਿਕ ਬੁਰਾਈਆਂ ਅਤੇ ਧਾਰਮਿਕ ਪ੍ਰਥਾਵਾਂ ਦੇ ਖ਼ਿਲਾਫ਼ ਬੋਲਦੇ ਸਨ।

ਇਸ ਪ੍ਰਕਾਰ ਜੋਧਪੁਰ ਦੀ ਬਹੁ-ਸੰਮਤੀ ਉਸ ਦੀ ਵਿਰੋਧੀ ਹੋ ਗਈ। ਮਹਾਰਾਜੇ ਨੇ ਵੀ ਦਇਆਨੰਦ ਵਲੋਂ ਲਾਏ ਜਾਂਦੇ ਦੋਸ਼ਾਂ ਦੀ ਕੋਈ ਪ੍ਰਵਾਹ ਨਾ ਕੀਤੀ ਅਤੇ ਉਹਨਾਂ ਦੀ ਚਾਰ ਮਹੀਨੇ ਦੀ ਠਹਿਰ ਦੌਰਾਨ ਉਹਨਾਂ ਨੂੰ ਸਿਰਫ਼ ਤਿੰਨ ਵਾਰ ਮਿਲੇ।

ਦਇਆਨੰਦ ਵੀ ਓਨੀ ਵਾਰ ਹੀ ਉਹਨਾਂ ਦੇ ਦਰਬਾਰ ਵਿਚ ਗਏ। ਮਹਾਰਾਜਾ ਦਇਆਨੰਦ ਦੇ ਧਰਮ ਅਤੇ ਸਮਾਜਿਕ ਸਮੱਸਿਆਵਾਂ ਬਾਰੇ ਤਰਕਮਈ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਹਨਾਂ ਦੇ ਚਰਿੱਤਰ ਦੀ ਮਹਾਨਤਾ ਅਤੇ ਵਿਦਵਤਾ ਦਾ ਸਤਿਕਾਰ ਕਰਨ ਲੱਗ ਪਏ, ਪਰ ਉਹ ਨਾ ਸ਼ਰਾਬ ਛੱਡ ਸਕੇ ਤੇ ਨਾ ਹੀ ਨੰਨ੍ਹੀ ਜਾਨ ਦਾ ਸਾਥ।

ਜੋਧਪੁਰ ਵਿਖੇ ਦਇਆਨੰਦ ਦੀ ਘਟਨਾਵਾਂ ਭਰਪੂਰ ਠਹਿਰ ਸੰਬੰਧੀ ਕੁਝ ਵਾਰਦਾਤਾਂ ਦਾ ਇਥੇ ਜ਼ਿਕਰ ਕਰਨਾ ਚਾਹੀਦਾ ਹੈ ਕਿਉਂਕਿ ਉਹ ਦਇਆਨੰਦ ਦੇ ਚਰਿੱਤਰ ਅਤੇ ਪ੍ਰਾਪਤੀਆਂ ਉਤੇ ਚਾਨਣਾ ਪਾਉਂਦੀਆਂ ਹਨ।

ਇਕ ਦਿਨ ਦਇਆਨੰਦ ਜੀ ਮੰਜੀ ਉਤੇ ਪਏ ਹੋਏ ਸਨ। ਨੌਕਰਾਣੀ ਨੇ ਉਹਨਾਂ ਨੂੰ ਉਹ ਪੰਡਿਤ ਸਮਝ ਲਿਆ ਜਿਹੜਾ ਬੰਗਲੇ ਦੇ ਦੂਜੇ ਪਾਸੇ ਰਹਿੰਦਾ ਸੀ ਅਤੇ ਮਹਾਰਾਣੀ ਵਲੋਂ ਭੇਜੀ ਗਈ ਫਲਾਂ ਦੀ ਟੋਕਰੀ ਲੈਣ ਲਈ ਉਡੀਕ ਰਿਹਾ ਸੀ। ਦਇਆਨੰਦ ਨੇ ਉਹਨਾਂ ਨੂੰ ਫਲਾਂ ਨਾਲ ਦੇਖਿਆ ਅਤੇ ਇੰਨੇ ਗੁੱਸੇ ਨਾਲ ਉੱਚੀ ਬੋਲੇ, ਕਿ ਉਹਨਾਂ ਦੇ ਸੁਖ ਆਰਾਮ ਲਈ ਰੱਖੇ ਗਏ ਨੌਕਰਾਂ ਨੇ ਸਮਝਿਆ ਕਿ ਉਹਨਾਂ ਤੇ ਕਿਸੇ ਨੇ ਹਮਲਾ ਕਰ ਦਿਤਾ ਹੈ, ਇਸ ਕਰਕੇ ਬੜੀ ਕਾਹਲੀ ਵਿਚ ਨੀਂਦ ਵਿਚੋਂ ਉਠ ਕੇ ਉਹਨਾਂ ਦੇ ਕਮਰੇ ਨੂੰ ਭੱਜ ਪਏ। ਦਇਆਨੰਦ ਨੇ ਔਰਤਾਂ ਨੂੰ ਮਿਲਣ ਦੀ ਆਗਿਆ ਦੇਣ ਲਈ ਉਹਨਾਂ ਨੂੰ ਝਾੜ ਪਾਈ ਅਤੇ ਦਰਬਾਨ ਦੀ ਬਦਲੀ ਕਰਵਾ ਦਿੱਤੀ।

ਇਕ ਹੋਰ ਦਿਲਚਸਪ ਘਟਨਾ, ਉਹਨਾਂ ਵਲੋਂ, 59 ਵਰ੍ਹੇ ਦੀ ਵਡੇਰੀ ਉਮਰੇ, ਸ਼ਕਤੀ ਦਾ ਪ੍ਰਦਰਸ਼ਨ ਕਰਨ ਬਾਰੇ ਹੈ। ਇਕ ਪਹਿਲਵਾਨ, ਆਪਣੀ ਤਾਕਤ ਤੇ ਬਹੁਤ ਘੁਮੰਡ ਕਰਦਾ ਸੀ। ਉਹ ਖੂਹ ਗੇੜ ਕੇ ਤਲਾਅ ਭਰ ਦਿੰਦਾ ਹੁੰਦਾ ਸੀ। ਮੁਹੱਲੇ ਦੇ ਲੋਕਾਂ ਨੇ ਸੋਚਿਆ ਕਿ ਇਹ ਕੰਮ ਹੋਰ ਕੋਈ ਨਹੀਂ ਸੀ ਕਰ ਸਕਦਾ। ਇਕ ਦਿਨ ਸਵੇਰ ਦੀ ਸੈਰ ਕਰਦਿਆਂ ਦਇਆਨੰਦ ਨੇ ਉਸ ਪਹਿਲਵਾਨ ਨੂੰ ਖੂਹ ਗੇੜ ਕੇ ਤਲਾਅ ਭਰਦਿਆਂ ਦੇਖਿਆ। ਅਗਲੇ ਦਿਨ ਦਇਆਨੰਦ ਨੇ ਖੂਹ ਗੇੜ ਕੇ ਤਲਾਅ ਭਰ ਦਿੱਤਾ। ਪਹਿਲਵਾਨ ਨੇ ਆ ਕੇ ਭਰਿਆ ਤਲਾਅ ਦੇਖਿਆ ਤਾਂ ਹੈਰਾਨ ਹੋ ਗਿਆ। ਉਸ ਨੇ ਪਤਾ ਕੀਤਾ ਕਿ ਕਿਸ ਨੇ ਤਲਾਅ ਭਰਿਆ ਸੀ ਤਾਂ ਦੱਸਿਆ ਗਿਆ, ਕਿ ਇਕ ਸਾਧੂ ਨੇ ਤਲਾਅ ਭਰਿਆ ਅਤੇ ਚਲਾ ਗਿਆ। ਪਹਿਲਵਾਨ ਨੇ ਸੁਆਮੀ ਜੀ ਦਾ ਇੰਤਜ਼ਾਰ ਕੀਤਾ ਅਤੇ ਉਹਨਾਂ ਦੇ ਮੁੜਨ ਤੇ ਪੁੱਛਿਆ ਕਿ ਕੀ ਉਹਨਾਂ ਨੇ ਹੀ ਤਲਾਅ ਭਰਿਆ ਸੀ। ਹਾਂ ਵਿਚ ਉੱਤਰ ਮਿਲਣ ਤੇ ਉਹਨਾਂ ਤੋਂ ਪੁਛਿਆ ਕਿ ਉਹਨਾਂ ਨੂੰ ਥਕਾਵਟ ਨਹੀਂ ਹੋਈ? ਦਇਆਨੰਦ ਨੇ ਕਿਹਾ ਕਿ ਉਹਨਾਂ ਲਈ ਏਨੀ ਕੁ ਵਰਜਿਸ਼ ਕਾਫ਼ੀ ਨਹੀਂ ਸੀ ਇਸੇ ਕਰਕੇ ਉਹ ਅਗੋਂ ਸੈਰ ਲਈ ਚਲੇ ਗਏ ਸਨ।

59 ਵਰ੍ਹੇ ਦੀ ਉਮਰ ਤੇ ਵੀ ਦਇਆਨੰਦ ਦਾ ਸਰੀਰ ਮਜ਼ਬੂਤ ਸੀ ਅਤੇ ਉਹਨਾਂ ਵਿਚ ਅਸਾਧਾਰਣ ਸ਼ਕਤੀ ਅਤੇ ਬਲ ਸਨ। ਇਹ ਗੱਲ ਮਹਾਰਾਜੇ ਦੇ ਭਰਾ ਰਾਉ ਰਾਜਾ ਤੇਜ ਸਿੰਘ ਨੇ ਵੀ ਦੱਸੀ ਜਿਹੜਾ ਕਿ ਸ਼ਰਧਾ ਭਾਵ ਨਾਲ ਉਹਨਾਂ ਦੀਆਂ

ਲੱਤਾਂ ਘੁੱਟਦਾ ਹੁੰਦਾ ਸੀ ।

ਜੋਧਪੁਰ ਵਿਚ ਬਹੁਤ ਥੋੜ੍ਹੇ ਲੋਕਾਂ ਦਾ ਦਇਆਨੰਦ ਨਾਲ ਲਗਾਅ ਸੀ । ਉਹਨਾਂ ਵਿਚੋਂ ਮਹੱਤਵਪੂਰਨ ਸਨ ਇਕ ਵੱਡੇ ਜਗੀਰਦਾਰ ਦਾ ਪੁੱਤਰ ਕੰਵਰ ਸ਼ੇਰ ਸਿੰਘ, ਮਹਾਰਾਜੇ ਦੇ ਭਰਾ ਰਾਉ ਰਾਜਾ ਤੇਜ ਸਿੰਘ ਅਤੇ ਸਰ ਪ੍ਰਤਾਪ ਸਿੰਘ । ਮਹਾਰਾਜਾ ਸ਼ਰਾਬ ਅਤੇ ਔਰਤ ਦਾ ਸਾਥ ਨਾ ਛਡ ਸਕਣ ਕਰਕੇ ਸੁਆਮੀ ਦਇਆਨੰਦ ਦੇ ਨੇੜੇ ਨਾ ਹੋ ਸਕਿਆ ਜਿਸ ਕਰਕੇ ਆਪ ਲੋਕਾਂ ਅਤੇ ਜੋਧਪੁਰ ਦੇ ਹਾਲਾਤ ਤੋਂ ਤੰਗ ਆ ਗਏ ਸਨ । ਉਹ ਆਪਣੇ ਮਿਸ਼ਨ ਦੀ ਅਸਫ਼ਲਤਾ ਨੂੰ ਪ੍ਰਵਾਣ ਕਰਦੇ ਸਨ ਅਤੇ ਉਹਨਾਂ ਨੇ ਪਹਿਲੀ ਅਕਤੂਬਰ, 1883 ਨੂੰ ਜੋਧਪੁਰੋਂ ਅਜਮੇਰ ਵਿਚ ਮਸੂਦ ਚਲੇ ਜਾਣ ਦਾ ਫ਼ੈਸਲਾ ਕਰ ਲਿਆ ਅਤੇ ਉਹਨਾਂ ਦੇ ਸਫ਼ਰ ਦੇ ਸਾਰੇ ਪ੍ਰਬੰਧ ਕਰ ਦਿੱਤੇ ਗਏ ਸਨ । ਪਰ ਬਦਕਿਸਮਤੀ ਨਾਲ 27 ਸਤੰਬਰ ਨੂੰ ਦਮੇਂ ਦਾ ਦੌਰਾ ਪੈ ਗਿਆ ਜਿਹੜਾ 28 ਤੱਕ ਵੀ ਠੀਕ ਨਾ ਹੋਇਆ । 29 ਦੀ ਰਾਤ ਨੂੰ ਸੌਣ ਤੋਂ ਪਹਿਲਾਂ ਉਹਨਾਂ ਦੇ ਰਸੋਈਏ ਧੌਲ ਮਿਸ਼ਰ ਨੇ ਉਹਨਾਂ ਨੂੰ ਸਾਧਾਰਣ ਵਾਂਗ ਦੁੱਧ ਦਾ ਗਿਲਾਸ ਦਿੱਤਾ । ਰਾਤ ਨੂੰ ਉਹਨਾਂ ਨੂੰ ਪੇਟ ਦਰਦ ਹੁੰਦਾ ਰਿਹਾ ਅਤੇ ਤਿੰਨ ਵਾਰ ਉਲਟੀ ਵੀ ਆਈ । ਸਵੇਰੇ ਵੀ ਇਕ ਉਲਟੀ ਆਈ ।

ਵਿਸ਼ਵਾਸ ਕੀਤਾ ਜਾਂਦਾ ਹੈ, ਕਿ ਦਇਆਨੰਦ ਨੇ ਇਸ ਸ਼ੱਕ ਕਰਕੇ ਕਿ ਉਹਨਾਂ ਨੂੰ ਜ਼ਹਿਰ ਦਿੱਤੀ ਜਾ ਚੁੱਕੀ ਹੈ, ਉਹਨਾਂ ਨੇ ਉਲਟੀ ਕਰਨ ਦਾ ਯਤਨ ਕੀਤਾ ਜਿਹਾ ਕਿ ਉਹਨਾਂ ਨੇ ਪਹਿਲਾਂ ਵੀ ਕਈ ਵਾਰ ਕੀਤਾ ਜਦੋਂ ਉਸ ਦੇ ਵਿਰੋਧੀਆਂ ਨੇ ਆਪ ਨੂੰ ਜ਼ਹਿਰ ਦੇਣ ਦਾ ਯਤਨ ਕੀਤਾ । ਅਤੇ ਆਪ ਨੇ ਚੋਖੀ ਮਾਤਰਾ ਵਿਚ ਪਾਣੀ ਪੀ ਕੇ ਯੋਗ ਸਾਧਨਾ ਨਾਲ ਬਾਹਰ ਕੱਢ ਦਿੱਤਾ ਸੀ । ਇਸ ਬਾਰ ਵੀ, ਆਪ ਨੇ ਇਸ ਸ਼ੱਕ ਕਰਕੇ ਕਿ ਆਪ ਨੂੰ ਜ਼ਹਿਰ ਦੇ ਦਿੱਤੀ ਗਈ ਹੈ, ਓਹੀ ਕੰਮ ਕੀਤਾ । ਪਰ ਇਸ ਦਾ ਕੋਈ ਫ਼ਾਇਦਾ ਨਾ ਹੋਇਆ । ਡਾ: ਸੂਰਜ ਮੱਲ ਨੂੰ ਬੁਲਾਇਆ ਗਿਆ, ਪਰ ਉਸ ਦੇ ਪੁੱਜਣ ਤੋਂ ਪਹਿਲਾਂ ਹੀ ਦਇਆਨੰਦ ਨੇ ਇਕ ਦੇਸੀ ਦਵਾਈ (ਪਾਰਸਲੇ ਦਾ ਕਾੜ੍ਹਾ) ਲੈ ਲਈ ਸੀ । ਇਸ ਨੇ ਪੇਟ ਦਰਦ ਘਟਾਉਣ ਦੀ ਥਾਂ ਵਧਾ ਦਿਤੀ ਅਤੇ ਟੱਟੀਆਂ ਲਗਾ ਦਿੱਤੀਆਂ । ਡਾ: ਸੂਰਜ ਮੱਲ ਦਾ ਇਲਾਜ ਅਸਫਲ ਰਿਹਾ । ਫੇਰ ਇਕ ਸਬ-ਅਸਿਸਟੈਂਟ ਸਰਜਨ, ਡਾ: ਅਲੀ ਮਰਦਾਨ ਖ਼ਾਨ ਨੂੰ ਮਰੀਜ਼ ਸੌਂਪਿਆ ਗਿਆ । ਡਾ: ਅਲੀ ਮਰਦਾਨ ਖ਼ਾਨ ਲਾਇਕ ਅਤੇ ਜ਼ਿੰਮੇਦਾਰ ਡਾਕਟਰ ਨਹੀਂ ਸੀ । ਬੀਮਾਰੀ ਦੇ ਘਟਣ ਦੇ ਕੋਈ ਆਸਾਰ ਨਜ਼ਰ ਨਾ ਆਏ, ਸਗੋਂ ਇਹ ਹੋਰ ਗੰਭੀਰ ਹੋ ਗਈ ।

ਜਦੋਂ ਉਹਨਾਂ ਦੀ ਬੀਮਾਰੀ ਦੀ ਖ਼ਬਰ ਅਜਮੇਰ ਪੁੱਜੀ ਤਾਂ ਉਥੋਂ ਦੇ ਆਰੀਆ ਸਮਾਜ ਨੇ ਲਾਲਾ ਜੇਠ ਮੱਲ ਨੂੰ ਜੋਧਪੁਰ ਭੇਜ ਦਿੱਤਾ ।

ਕੁਝ ਦਿਨਾਂ ਮਗਰੋਂ ਦਇਆਨੰਦ ਦੀ ਹਾਲਤ ਹੋਰ ਗੰਭੀਰ ਹੋ ਗਈ । ਇਸੇ ਅਵਸਥਾ ਵਿਚ ਅੰਗਰੇਜ਼ ਸਰਕਾਰੀ ਡਾਕਟਰ ਨੂੰ ਬੁਲਾਇਆ ਗਿਆ । ਉਹਨਾਂ ਨੇ ਸਲਾਹ ਦਿੱਤੀ ਕਿ ਦਇਆਨੰਦ ਨੂੰ ਮਾਊਂਟ ਆਬੂ ਲਿਜਾਇਆ ਜਾਵੇ । ਮਹਾਰਾਜਾ ਅਤੇ ਸਰ ਪ੍ਰਤਾਪ ਸਿੰਘ 16 ਅਕਤੂਬਰ ਨੂੰ ਉਹਨਾਂ ਨੂੰ ਮਿਲਣ ਆਏ ਅਤੇ ਉਹਨਾਂ

ਦੀ ਹਾਲਤ ਤੇ ਚਿੰਤਾ ਪ੍ਰਗਟ ਕੀਤੀ। ਉਹਨਾਂ ਨੂੰ ਆਬੂ ਭੇਜਣ ਲਈ ਉਸੇ ਦਿਨ ਪ੍ਰਬੰਧ ਕਰ ਦਿਤੇ ਗਏ। ਮਹਾਰਾਜਾ ਨੇ ਸੁਆਮੀ ਦਇਆਨੰਦ ਨੂੰ 2500/- ਰੁਪਏ ਅਤੇ ਦੋ ਸ਼ਾਲਾਂ ਭੇਟ ਕੀਤੀਆਂ ਅਤੇ ਡਾ: ਸੂਰਜ ਮੱਲ ਅਤੇ ਚਰਨ ਨਾਵਲਦਾਨ ਨੂੰ ਉਹਨਾਂ ਨਾਲ ਮਾਊਂਟ ਆਬੂ ਤਕ ਜਾਣ ਲਈ ਕਿਹਾ। ਦਇਆਨੰਦ ਨੂੰ ਪਾਲਕੀ ਵਿਚ ਬਿਠਾਇਆ ਗਿਆ ਅਤੇ ਮਹਾਰਾਜਾ ਨੇ ਕੁਝ ਦੂਰੀ ਤਕ ਕੰਧਾ ਦੇ ਕੇ ਉਹਨਾਂ ਪ੍ਰਤੀ ਆਪਣਾ ਸਤਿਕਾਰ ਪ੍ਰਗਟ ਕੀਤਾ। ਉਹ ਉਸ ਬੰਗਲੇ ਦੇ ਦਰਵਾਜ਼ੇ ਤਕ ਉਹਨਾਂ ਨਾਲ ਪੈਦਲ ਤੁਰਿਆ ਜਿਥੇ ਸੁਆਮੀ ਜੀ ਠਹਿਰੇ ਹੋਏ ਸਨ। ਸੁਆਮੀ ਜੀ ਨੂੰ ਜੁਦਾਈ ਤੋਂ ਪਹਿਲਾਂ ਉਸ ਨੇ, ਉਹਨਾਂ ਨੂੰ ਠੀਕ ਹੋ ਕੇ ਫੇਰ ਜੋਧਪੁਰ ਆਉਣ ਲਈ ਬੇਨਤੀ ਕੀਤੀ।

ਸੁਆਮੀ ਦਇਆਨੰਦ 21 ਅਕਤੂਬਰ 1883 ਦੀ ਸਵੇਰ ਆਬੂ ਰੋਡ ਪੁੱਜ ਗਏ। ਉਹਨਾਂ ਨਾਲ ਠਾਕੁਰ ਭੂਪਾਲ ਸਿੰਘ ਸਨ ਜਿਹੜਾ ਅਲੀਗੜ੍ਹ ਤੋਂ ਆਇਆ ਸੀ। ਇਸ ਠਾਕੁਰ ਨੇ ਸੁਆਮੀ ਜੀ ਦੀ ਦੇਖ ਭਾਲ ਦੀ ਜ਼ਿੰਮੇਦਾਰੀ ਲੈ ਲਈ ਅਤੇ ਆਉਣ ਤਕ ਉਸ ਦੇ ਕੋਲ ਰਹੇ। ਸੁਆਮੀ ਜੀ ਦੀ ਸੇਵਾ ਕਰਨ ਲਈ ਮੇਰਠ ਤੋਂ ਲਕਸ਼ਮਨ ਸਰੂਪ, ਮਰੁੱਖਾਬਾਦ ਤੋਂ ਲਾਲਾ ਸ਼ਿਵ ਦਿਆਲ ਅਤੇ ਬੰਬਈ ਤੋਂ ਸ੍ਰੀਕ੍ਰਿਸ਼ਨਾ ਦਾਸ ਮਾਊਂਟ ਆਬੂ ਪੁੱਜ ਗਏ। ਉਹਨਾਂ ਨੂੰ ਦੇਖਣ ਲਈ ਕਰਨਲ ਸਰ ਪ੍ਰਤਾਪ ਸਿੰਘ ਵੀ ਮਾਊਂਟ ਆਬੂ ਗਏ। ਮਾਊਂਟ ਆਬੂ ਵਿਚ ਡਾ: ਲਕਸ਼ਮਨ ਦਾਸ ਨੇ ਦਇਆਨੰਦ ਦਾ ਇਲਾਜ ਸ਼ੁਰੂ ਕਰ ਦਿੱਤਾ। ਉਸ ਦੇ ਇਲਾਜ ਨੇ ਆਪ ਨੂੰ ਕੁਝ ਆਰਾਮ ਦਿੱਤਾ, ਪਰ ਬਦਕਿਸਮਤੀ ਨਾਲ ਉਸ ਦੀ ਅਜਮੇਰ ਦੀ ਬਦਲੀ ਹੋ ਗਈ।

26 ਅਕਤੂਬਰ 1883 ਨੂੰ ਦਇਆਨੰਦ ਜੀ ਨੂੰ ਆਪਣੇ ਸਾਥੀਆਂ ਸਮੇਤ ਅਜਮੇਰ ਲਿਜਾਇਆ ਗਿਆ। ਡਾ: ਲਕਸ਼ਮਨ ਦਾਸ ਨੇ ਆਪ ਦਾ ਇਲਾਜ ਫੇਰ ਸ਼ੁਰੂ ਕਰ ਦਿਤਾ, ਪਰ ਸੁਆਮੀ ਜੀ ਦੀ ਹਾਲਤ ਹੋਰ ਖ਼ਰਾਬ ਹੁੰਦੀ ਗਈ। ਪੇਟ ਦਰਦ ਬਹੁਤ ਤੇਜ਼ ਹੋ ਗਿਆ ਅਤੇ ਬੇ-ਆਰਾਮੀ ਵੱਧ ਗਈ। ਸਾਰੇ ਸਰੀਰ ਦੀ ਚਮੜੀ ਵੀ ਖ਼ਰਾਬ ਹੋ ਗਈ। ਮਹਾਰਾਜਾ ਸੱਜਣ ਸਿੰਘ ਨੂੰ ਉਹਨਾਂ ਦੀ ਸਿਹਤ ਦੀ ਏਨੀ ਚਿੰਤਾ ਸੀ ਕਿ ਉਸ ਨੇ ਆਪ ਦੀ ਸਿਹਤ ਦੀ ਸਹੀ ਹਾਲਤ ਦਾ ਪਤਾ ਕਰਨ ਲਈ ਐਮ. ਵੀ. ਪਾਂਡਿਆਂ ਨੂੰ ਭੇਜਿਆ। ਜਦੋਂ ਡਾ: ਲਕਸ਼ਮਨ ਦਾਸ ਨੇ ਸੁਆਮੀ ਜੀ ਦੇ ਇਲਾਜ ਤੇ ਨਿਰਾਸ਼ਾ ਪ੍ਰਗਟ ਕਰ ਦਿੱਤੀ ਤਾਂ ਉਹ ਸਿਵਿਲ ਸਰਜਨ, ਡਾ: ਨਿਊਮੈਨ ਨੂੰ ਲੈ ਆਏ। ਡਾ: ਨਿਊਮੈਨ ਨੇ ਡਾ: ਲਕਸ਼ਮਨ ਦਾਸ ਦੇ ਇਲਾਜ ਨੂੰ ਪ੍ਰਵਾਨਗੀ ਦੇ ਦਿੱਤੀ ਅਤੇ ਕੁਝ ਹੋਰ ਦਵਾਈਆਂ ਵੀ ਸੁਝਾਈਆਂ। ਉਹਨਾਂ ਵਿਚੋਂ ਇਕ ਦਵਾਈ ਨੇ ਆਪ ਦੀ ਹਾਲਤ ਤੁਰਤ ਖ਼ਰਾਬ ਕਰ ਦਿੱਤੀ। ਹੁਣ ਉਸ ਦੇ ਸ਼ਰਧਾਲੂਆਂ ਤੇ ਉਹਨਾਂ ਦੇ ਜੀਵਨ ਪ੍ਰਤੀ ਨਿਰਾਸ਼ਾ ਛਾ ਗਈ। ਦਇਆਨੰਦ ਨੂੰ ਆਪ ਵੀ ਆਪਣੇ ਅੰਤ ਬਾਰੇ ਕੋਈ ਸ਼ੱਕ ਨਹੀਂ ਸੀ। ਉਹ ਔਖੇ ਸਾਹ ਲੈ ਰਹੇ ਸਨ। ਇਹ ਪੁੱਛੇ ਜਾਣ ਤੇ ਕਿ ਉਹ ਕਿੱਥੇ ਹਨ, ਉਹਨਾਂ ਕਿਹਾ ਕਿ ਉਹ ਪਰਮਾਤਮਾ ਦੇ ਹੱਥਾਂ ਵਿਚ ਹਨ। ਉਸ ਨੇ ਆਪਣੇ ਸ਼ਰਧਾਲੂਆਂ ਨੂੰ ਅਸੀਸ ਦਿਤੀ ਅਤੇ ਦੋ ਚੇਲਿਆਂ—ਆਤਮਾਨੰਦ ਤੇ ਭੀਮਸੈਨ ਨੂੰ ਇਕ ਇਕ ਸੌ ਰੁਪਏ ਤੇ ਇਕ ਇਕ ਸ਼ਾਲ ਦੇਣ ਦਾ ਹੁਕਮ ਦਿੱਤਾ।

ਇਸ ਤੇ ਉਹਨਾਂ ਦੀਆਂ ਅੱਖਾਂ ਭਰ ਆਈਆਂ। ਪਰ ਦਇਆਨੰਦ ਜੀ ਸ਼ਾਂਤ ਚਿੱਤ ਸਨ ਅਤੇ ਉਹਨਾਂ ਨੂੰ ਕੋਈ ਬੇਚੈਨੀ ਨਹੀਂ ਸੀ। ਸ਼ਾਮੀਂ ਪੰਜ ਬਜੇ ਪਿਛੋਂ ਆਪ ਨੇ ਆਪਣੇ ਸ਼ਿਸ਼ਾਂ ਨੂੰ ਦਰਵਾਜੇ ਅਤੇ ਰੋਸ਼ਨਦਾਨ ਖੋਲ੍ਹ ਕੇ ਆਪਣੇ ਪਿੱਛੇ ਖੜ੍ਹੇ ਹੋਣ ਲਈ ਕਿਹਾ। ਫੇਰ ਉਹਨਾਂ ਨੇ ਮਹੀਨੇ, ਚੰਦ ਰਾਂਸ਼ੀ ਅਤੇ ਦਿਨ ਬਾਰੇ ਪੁੱਛਿਆ। ਇਹ ਦੱਸੇ ਜਾਣ ਤੇ ਕਿ ਹੁਣ ਕਾਰਤਕ ਦੀ (ਕੱਤੇ ਦੀ) ਮਸਿਆ ਦਾ ਦਿਨ ਹੈ ਮੰਗਲਵਾਰ ਹੈ ਤਾਂ ਉਸ ਨੇ ਉਪਰ ਨੂੰ ਤੱਕ ਕੇ, ਸੰਸਕ੍ਰਿਤ ਦੇ ਵੇਦ-ਮੰਤਰ ਉਚਾਰ ਕੇ ਪਰਮਾਤਮਾ ਦੀ ਸਿਫ਼ਤ ਸਲਾਹ ਸ਼ੁਰੂ ਕਰ ਦਿੱਤੀ। ਉਸ ਮਗਰੋਂ ਆਪ ਨੇ ਗਾਇਤਰੀ ਮੰਤਰ ਉਚਾਰੇ ਅਤੇ ਇਕ ਪਲ ਲਈ ਆਪਣੀਆਂ ਅੱਖਾਂ ਬੰਦ ਕਰ ਲਈਆਂ। ਆਪ ਦੇ ਅੰਤਮ ਸ਼ਬਦ ਸਨ :

"ਓ, ਮਾਲਕ, ਪਰਮਾਤਮਾ ਅਤੇ ਮਿਹਰਾਂ ਦੇ ਭੰਡਾਰ, ਤੇਰੀ ਏਹੀ ਇੱਛਾ ਹੈ, ਤੇਰੀ ਏਹੀ ਇੱਛਾ ਹੈ, ਤੇਰੀ ਇੱਛਾ ਪੂਰਨ ਹੋਵੇ। ਤੇਰੇ ਅਮਲ ਨਿਆਰੇ ਹਨ।" ਇਹਨਾਂ ਸ਼ਬਦਾਂ ਨਾਲ ਉਹ ਬਿਸਤਰੇ ਵਿਚ ਲੁੜਕ ਗਏ, ਅਤੇ ਡੂੰਘਾ ਸਾਹ ਲੈਣ ਮਗਰੋਂ ਸਦਾ ਲਈ ਜੁਦਾ ਹੋ ਗਏ। ਆਪ ਦੀ ਆਤਮਾ ਨੇ ਮਿਰਤਕ ਸਰੀਰ ਤਿਆਗ ਦਿੱਤਾ। ਉਸ ਵੇਲੇ ਸ਼ਾਮ ਦੇ ਛੇ ਵਜੇ ਸਨ। ਉੱਤਰੀ ਭਾਰਤ ਦੇ ਲੋਕ ਦੀਵਾਲੀ ਲਈ ਦੀਵੇ ਜਗਾਉਣ ਦੀਆਂ ਤਿਆਰੀਆਂ ਕਰ ਰਹੇ ਸਨ ਜਿਵੇਂ ਉਹ ਹੁਣੇ ਵਿਛੜੀ ਮਹਾਨ ਆਤਮਾ ਦਾ ਸਨਮਾਨ ਕਰਨ ਦੀਆਂ ਤਿਆਰੀਆਂ ਕਰ ਰਹੇ ਹੋਣ। ਪਰ ਇਹ ਮਹਾਨ ਪ੍ਰਕਾਸ਼ ਜਿਹੜਾ ਇਸ ਸੰਸਾਰ ਨੂੰ ਕੁਝ ਦੇਰ ਹੋਰ ਚਾਨਣ ਦੇ ਸਕਦਾ ਸੀ, ਕਿਸਮਤ ਨੇ ਬੇਰਹਿਮ ਹੱਥਾਂ ਨਾਲ ਖ਼ਤਮ ਕਰ ਦਿੱਤਾ।

# 8. ਕਲਪਨਾ ਅਤੇ ਅਮਲ

ਇਕ ਮਹਾਨ ਆਦਰਸ਼ਵਾਦੀ ਗੁਣਾਂ ਵਾਲੇ ਕਿਸੇ ਸੰਪਰਦਾ-ਬਾਨੀ ਵਿਚ ਜਿਸ ਦਾ ਨਜ਼ਰੀਆ ਯਥਾਰਥਵਾਦੀ ਹੋਵੇ, ਅਤੇ ਜਿਸ ਦੇ ਮਨ ਵਿਚ ਮਾਤਭੂਮੀ ਦੀ ਕਿਸਮਤ ਨੂੰ ਨਵਾਂ ਰੂਪ ਦੇਣ ਦੀ ਤੇਜ਼ ਇੱਛਾ ਹੋਵੇ, ਭਾਰਤ ਦੇ ਸ਼ਾਨਦਾਰ ਭੂਤ ਨੂੰ ਸੁਰਜੀਤ ਕਰਨ ਵਾਲੇ ਧਰਮ ਪ੍ਰੇਮੀ ਅਤੇ ਇਕ ਸਮਾਜ ਸੁਧਾਰਕ ਜਿਹੜਾ ਹਿੰਦੂ ਸਮਾਜ ਨੂੰ ਬਦਲਣਾ ਚਾਹੁੰਦਾ ਹੋਵੇ, ਜਿਸ ਨੂੰ ਵਿਰੋਧ ਅਤੇ ਦੁਰਕਾਰ ਦੀ ਕੋਈ ਪ੍ਰਵਾਹ ਨਾ ਹੋਵੇ, ਉਸ ਨੂੰ ਆਪਣੀ ਮੰਤਵ-ਸਿੱਧੀ ਲਈ ਵਿਚਾਰ ਭੰਡਾਰ ਹੋਣਾ ਹੀ ਚਾਹੀਦਾ ਸੀ। ਦਇਆਨੰਦ ਨੇ ਛੋਟੀ ਉਮਰੇ ਹੀ ਪ੍ਰੰਪਰਾ ਅਤੇ ਰੂੜ੍ਹੀਵਾਦ ਵਿਰੁੱਧ ਬਗਾਵਤ ਕਰ ਦਿੱਤੀ ਸੀ। ਉਸ ਦੀ ਉਮਰ ਅਤੇ ਸਫ਼ਰਾਂ ਦੇ ਵਧਣ ਨਾਲ ਉਹਨਾਂ ਦਾ ਸਾਮ੍ਹਣਾ ਅਗਿਆਨਤਾ, ਸੁਸਤੀ ਅਤੇ ਦੇਸ਼ ਵਿਚਲੀ ਗਰੀਬੀ ਨਾਲ ਹੋਇਆ। ਆਪ ਦੇ ਸੰਵੇਦਨਸ਼ੀਲ ਮਨ ਨੇ, ਦੇਸ਼ ਦੇ ਜੁਆਨਾਂ ਵਿਚ ਪੱਛਮੀ ਸੱਭਿਅਤਾ ਨੂੰ ਅਪਨਾਉਣ ਅਤੇ ਯੂਰਪੀ ਆਦਰਸ਼ਾਂ ਤੋਂ ਪਥਪਰਦਰਸ਼ਿਤ ਹੋਣ ਦੀ ਰੁਚੀ ਵਿਰੁੱਧ ਤਿੱਖੀ ਪ੍ਰਤੀਕ੍ਰਿਆ ਪ੍ਰਗਟ ਕੀਤੀ। ਅਛੂਤ ਅਤੇ ਆਦਿਵਾਸੀ ਦਿਨੋ ਦਿਨ ਵਧ ਰਹੀ ਮਾਤਰਾ ਵਿਚ ਈਸਾਈਅਤ ਵਿਚ ਸ਼ਾਮਿਲ ਹੋ ਰਹੇ ਸਨ ਅਤੇ ਹਿੰਦੂ ਸਮਾਜ ਆਪਣੀ ਘਟ ਰਹੀ ਗਿਣਤੀ ਨੂੰ ਲਾਚਾਰੀ ਨਾਲ ਦੇਖ ਰਿਹਾ ਸੀ। ਦਇਆਨੰਦ ਜੀ ਬਹੁਤ ਪ੍ਰੇਸ਼ਾਨ ਸਨ। ਉਹ ਇਕੱਲਿਆਂ ਇੰਨੇ ਵੱਡੇ ਕੰਮ ਨੂੰ ਕਿਵੇਂ ਨੇਪਰੇ ਚਾੜ੍ਹ ਸਕਦੇ ਸਨ? ਰਾਜਨੀਤਕ ਨਿਰਲੇਪਤਾ ਅਤੇ ਗੁਲਾਮੀ ਦੀਆਂ ਸਦੀਆਂ ਦੇ ਬੇਰੋਕ ਸੰਸਕ੍ਰਿਤਕ ਪਤਨ ਅਤੇ ਵਧ ਰਹੀ ਸਮਾਜਕ ਗਿਰਾਵਟ ਨੇ ਸੰਸਾਰ ਦੇ ਗਿਆਨ ਦੇ ਰਸਤੇ ਬੰਦ ਕਰੀ ਰਖੇ ਅਤੇ ਤਰੱਕੀ ਅਤੇ ਵਿਕਾਸ ਦੀਆਂ ਕਿਰਨਾਂ ਨੂੰ ਭਾਰਤੀ ਸੱਭਿਆਚਾਰ ਦੇ ਡਿਗਦੇ ਹੋਏ ਮਹੱਲ ਦੇ ਹਨ੍ਹੇਰੇ ਕੋਨਿਆਂ ਤਕ ਨਾ ਪੁੱਜਣ ਦਿੱਤਾ ਗਿਆ।

ਇਸੇ ਨਾਜ਼ੁਕ ਸਮੇਂ ਦਇਆਨੰਦ ਜੀ ਸਾਡੇ ਸਾਮ੍ਹਣੇ ਆਏ। ਉਹ ਨਵੇਂ-ਗਿਆਨ ਦੀ ਉਪਜ ਨਹੀਂ ਸਨ। ਪੱਛਮੀ ਸੱਭਿਅਤਾ ਦਾ ਉਹਨਾਂ ਦੇ ਮਨ ਉੱਤੇ ਕੋਈ ਅਸਰ ਨਹੀਂ ਸੀ। ਉਹ ਪ੍ਰਾਚੀਨ ਰਿਸ਼ੀਆਂ ਅਤੇ ਮੱਧ ਕਾਲੀ ਸੁਧਾਰਕਾਂ ਦੀਆਂ ਲੀਹਾਂ ਤੇ ਚਲਦੇ ਸਨ, ਅਤੇ ਬਹੁਪੱਖੀ ਸਮਾਜਿਕ ਅਤੇ ਧਾਰਮਿਕ ਸਮੱਸਿਆਵਾਂ ਪ੍ਰਤੀ ਆਪ ਦਾ ਨਜ਼ਰੀਆ ਮੌਲਿਕ ਅਤੇ ਯਥਾਰਥਵਾਦੀ ਸੀ, ਭਾਵੇਂ ਸਮਾਂ ਆਪ ਦੇ ਮਸ਼ਵਰੇ ਸੁਣਨ ਲਈ ਜਾਂ ਉਸ ਦੀਆਂ ਆਸ਼ਾਵਾਂ ਤੇ ਪੂਰਾ ਉਤਰਨ ਲਈ ਯੋਗ ਨਹੀਂ ਸੀ।

ਉਹ ਉਸ ਬੁਧੀਜੀਵੀ ਵਰਗੀ ਨੂੰ ਪ੍ਰਭਾਵਿਤ ਨਾ ਕਰ ਸਕੇ ਜਿਹੜਾ ਪੱਛਮੀ ਸੱਭਿਅਤਾ ਦੇ ਪ੍ਰਭਾਵ ਹੇਠ ਸੀ। ਉਹਨਾਂ ਦਾ ਹਿੰਦੂ ਸਮਾਜ ਸਾਮ੍ਹਣੇ ਸਮੱਸਿਆਵਾਂ ਪ੍ਰਤੀ ਨਜ਼ਰੀਆ ਖ਼ੁਸ਼ਕ ਸੀ। ਆਪ ਨੇ ਅੰਗਰੇਜ਼ੀ ਨਾ ਪੜ੍ਹੀ ਹੋਣ ਕਰਕੇ, ਆਪ ਦਾ ਸੰਦੇਸ਼ ਸੀਮਿਤ ਰਹਿੰਦਾ ਸੀ। ਤਾਂ ਭੀ ਆਪ ਦੇ ਸੰਦੇਸ਼ ਦਾ ਘੇਰਾ ਉਸ ਵੇਲੇ ਕਾਫ਼ੀ ਫੈਲ ਗਿਆ ਜਦੋਂ ਆਪ ਨੇ ਕੇਸ਼ਬ ਚੰਦਰ ਸੈਨ ਦੇ ਕਹਿਣ ਤੇ ਹਿੰਦੀ ਬੋਲਣੀ ਸ਼ੁਰੂ ਕਰ ਦਿੱਤੀ। ਪਰ ਅੰਗਰੇਜ਼ੀ ਵਿਦਿਆ ਪ੍ਰਾਪਤ ਸ਼੍ਰੇਣੀ, ਜਿਹੜੀ ਹਿੰਦੂ ਸਮਾਜ ਦੇ ਜੀਵਨ ਪ੍ਰਵਾਹ ਤੋਂ ਟੁੱਟੀ ਰਹੀ, ਦਇਆਨੰਦ ਦੀ ਸਿਫ਼ਤ ਕਰਨ ਅਤੇ ਉਸ ਦੇ ਸੰਦੇਸ਼ ਦੀ ਮਹੱਤਾ ਸਮਝਣ ਪ੍ਰਤੀ ਸਾਵਧਾਨ ਸੀ। ਇਸ ਕਰਕੇ, ਦਇਆਨੰਦ ਨੂੰ ਮਹਾਰਾਜਿਆਂ ਅਤੇ ਅਮੀਰਾਂ ਵੱਲ ਹੌਸਲਾ ਅਫ਼ਜ਼ਾਈ ਅਤੇ ਮਾਇਕ ਸਹਾਇਤਾ ਲਈ ਦੇਖਣਾ ਪਿਆ। ਪਰ ਉਹਨਾਂ ਕੋਲ ਵਿਸ਼ਾਲ ਸ਼ਕਤੀ ਦਾ ਭੰਡਾਰ ਅਤੇ ਬਹੁਤ ਦਲੇਰੀ ਸੀ। ਇਕ ਚੌਕਸ ਮਨ ਅਤੇ ਵੱਡਾ ਦਿਲ ਸੀ, ਅਤੇ ਉਹ ਕਿਸੇ ਵੀ ਹਾਲਤ ਦਾ ਸਾਮ੍ਹਣਾ ਕਰ ਸਕਦੇ ਸਨ। ਉਹਨਾਂ ਦੀ ਤੰਦਰੁਸਤੀ ਅਤੇ ਪਵਿੱਤਰ ਬ੍ਰਹਮਚਾਰੀਏ ਵਧੇਰੇ ਕਰਕੇ ਉਸ ਦੇ ਹਰ ਥਾਂ ਕੰਮ ਆਏ। ਕਈ ਵਾਰ ਉਹ ਆਪਣੀ ਸਰੀਰਕ ਸ਼ਕਤੀ ਅਤੇ ਆਚਰਣਿਕ ਸ਼ਕਤੀ ਕਾਰਣ ਹੀ ਆਪਣੇ ਵਿਰੋਧੀਆਂ ਦੀਆਂ ਉਸ ਨੂੰ ਧਮਕਾਉਣ ਡਰਾਉਣ ਦੀਆਂ ਵਿਉਂਤਾਂ ਉਤੇ ਪਾਣੀ ਫੇਰਦੇ ਰਹੇ। ਉਸ ਨੂੰ ਜ਼ਹਿਰ ਦੇ ਕੇ ਮਾਰਨ ਦੇ ਕਈ ਯਤਨ ਅਸਫ਼ਲ ਰਹੇ। ਜਿੰਨਾ ਵਧੇਰੇ ਵਿਰੋਧ ਓਨੀ ਹੀ ਵਧੇਰੇ ਸ਼ਕਤੀ ਅਤੇ ਸਾਹਸ ਜਿਹੜਾ ਦਇਆਨੰਦ ਨੇ ਆਪਣੇ ਵਿਰੋਧੀਆਂ ਦੀਆਂ ਮਾੜੀਆਂ ਵਿਉਂਤਾਂ ਨੂੰ ਖ਼ਤਮ ਕਰਨ ਲਈ ਦਿਖਾਇਆ।

ਇਸ ਪ੍ਰਕਾਰ ਦਇਆਨੰਦ ਨੇ ਸਮਾਜ ਵਿਚ ਪ੍ਰਚੱਲਿਤ ਬੁਰਾਈਆਂ ਉਤੇ ਨਿਧੜਕ ਹਮਲਾ ਕੀਤਾ ਅਤੇ ਉਹ ਜ਼ਿੰਦਗੀ ਭਰ ਕਈ ਦੋਸ਼ਾਂ ਨੂੰ ਖ਼ਤਮ ਕਰਨ ਲਈ ਲੜਦੇ ਰਹੇ ਅਤੇ ਇਸ ਦਾ ਆਚਰਣ ਉੱਚਾ ਉਠਾਉਣ ਦਾ ਯਤਨ ਕਰਦੇ ਰਹੇ। ਆਪ ਨੇ ਭਾਸ਼ਣਾਂ, ਬਹਿਸਾਂ ਅਤੇ ਮੁਲਾਕਾਤਾਂ ਰਾਹੀਂ ਅਤੇ ਤਕੜੇ ਇਸ਼ਤਿਹਾਰਾਂ, ਟ੍ਰੈਕਟਾਂ ਅਤੇ ਕਿਤਾਬਾਂ ਰਾਹੀਂ ਅਨੇਕ ਵਿਚਾਰ ਪੇਸ਼ ਕੀਤੇ ਅਤੇ ਵੈਦਿਕ ਸੰਕਲਪਾਂ ਅਤੇ ਰੀਤਾਂ ਤੇ ਆਧਾਰਿਤ ਨਵੇਂ ਯੁੱਗ ਵਿਚ ਦਾਖ਼ਲ ਹੋਣ ਲਈ ਢੰਗ ਤਰੀਕੇ ਸੁਝਾਏ। ਆਪਣੇ ਜੀਵਨ ਦੇ ਦੌਰਾਨ ਵੀ ਉਸ ਦੀ ਸੇਵਾ ਵਿਚ ਸੈਂਕੜੇ ਆਦਮੀ ਹਾਜ਼ਰ ਹੋਏ ਜਿਹੜੇ ਆਪ ਤੋਂ ਮਗਰੋਂ ਉੱਤਰੀ ਭਾਰਤ ਵਿਚ ਆਪ ਦਾ ਸੰਦੇਸ਼ ਫੈਲਾਉਂਦੇ ਰਹੇ। ਕਿਉਂਕਿ ਆਪ ਨੇ ਭਾਰਤ ਸਾਮ੍ਹਣੇ ਪੇਸ਼ ਪ੍ਰਸ਼ਨਾਂ ਦੇ, ਆਪਣੇ ਹੀ ਢੰਗ ਨਾਲ ਉੱਤਰ ਦੇਣ ਦਾ ਯਤਨ ਕੀਤਾ ਅਤੇ ਉਹਨਾਂ ਸਮੱਸਿਆਵਾਂ ਦਾ ਹੱਲ ਪੇਸ਼ ਕੀਤਾ। ਇਸ ਕਰਕੇ ਅਸੀਂ ਇਥੇ ਆਪ ਦੇ ਵਿਚਾਰਾਂ ਅਤੇ ਆਦਰਸ਼ਾਂ ਉਤੇ ਵਿਚਾਰ ਕਰਾਂਗੇ ਅਤੇ ਉਹਨਾਂ ਦਾ, ਹਿੰਦੂ ਸਮਾਜ ਲਈ ਲਾਭਾਂ ਸੰਬੰਧੀ ਤਿੰਨ ਹਿੱਸਿਆਂ ਵਿਚ ਵੰਡ ਕੇ ਜਾਇਜ਼ਾ ਲਵਾਂਗੇ— ਧਾਰਮਿਕ ਅਤੇ ਅਧਿਆਤਮਿਕ, ਸਮਾਜਿਕ ਅਤੇ ਆਚਰਣਿਕ, ਅਤੇ ਰਾਜਨੀਤਕ ਅਤੇ ਆਰਥਿਕ।

ਦਇਆਨੰਦ ਦੇ ਧਾਰਮਿਕ ਅਤੇ ਅਧਿਆਤਮਿਕ ਸੰਕਲਪਾਂ ਦੀਆਂ ਜੜ੍ਹਾਂ ਵੇਦਾਂ ਵਿਚ ਹਨ ਕਿਉਂਕਿ ਵੇਦ ਹੀ ਆਪ ਦੀ ਪ੍ਰੇਰਨਾ ਦਾ ਮੁੱਖ ਸਰੋਤ ਸਨ। ਉਹ ਅਤੇ ਉਸ ਦੇ

ਗੁਰੂ ਸੁਆਮੀ ਵਿਰਜਾਨੰਦ ਵੇਦਾਂ ਨੂੰ ਧੁਰ ਦੀ ਬਾਣੀ ਮੰਨਦੇ ਸਨ ਅਤੇ ਉਹਨਾਂ ਨੂੰ ਸਾਰੇ ਸਾਤਵਿਕ ਗਿਆਨ ਦਾ ਸਰੋਤ ਮੰਨਦੇ ਸਨ। ਪੁਰਾਤਨ ਸਮੇਂ ਵਿਚ ਗੌਤਮ, ਕਪਿਲ, ਕਣਦ, ਵਿਆਸ, ਪਾਣਿਨੀ ਅਤੇ ਪਾਤੰਜਲੀ ਵਰਗੇ ਅਨੇਕ ਰਿਸ਼ੀਆਂ ਨੇ ਇਹਨਾਂ ਦੇ ਈਸ਼ਵਰੀ ਹੋਣ ਦਾ ਦਾਅਵਾ ਕੀਤਾ। ਕਿਉਂਕਿ ਦਇਆਨੰਦ ਇਹਨਾਂ ਰਿਸ਼ੀਆਂ ਦਾ ਬਹੁਤ ਸਤਿਕਾਰ ਕਰਦੇ ਸਨ, ਇਸ ਕਰਕੇ ਇਹ ਸੁਭਾਵਿਕ ਹੀ ਸੀ ਕਿ ਉਹ ਉਹਨਾਂ ਦੀ ਸਿਖਿਆ ਤੇ ਚੱਲ ਕੇ ਵੇਦਾਂ ਨੂੰ ਈਸ਼ਵਰੀ ਬਾਣੀ ਮੰਨਦੇ। ਬਦਕਿਸਮਤੀ ਨਾਲ ਉਹ ਹਿੰਦੂ ਜਿਹੜੇ ਵੇਦਾਂ ਨੂੰ ਭੁੱਲ ਕੇ ਬਹੁਤ ਮਗਰੋਂ ਦੇ ਧਾਰਮਿਕ ਵਿਚਾਰਾਂ ਤੋਂ ਪ੍ਰੇਰਨਾ ਪ੍ਰਾਪਤ ਕਰਦੇ ਸਨ, ਆਪਣੀਆਂ ਧਾਰਮਿਕ ਰਚਨਾਵਾਂ ਲਈ ਖ਼ੁਦਾਈ ਹੋਣ ਦਾ ਕੋਈ ਦਾਅਵਾ ਨਾ ਕਰ ਸਕੇ। ਸਮੁੱਚੇ ਤੌਰ ਤੇ ਉਹ ਕਿਸੇ ਇਕ ਪੁਸਤਕ ਦੀ ਗੱਲ ਨਾ ਕਰ ਸਕੇ ਜਿਸ ਤੋਂ ਉਹ ਸ਼ਾਂਤੀ ਤੇ ਪ੍ਰੇਰਨਾ ਪ੍ਰਾਪਤ ਕਰਦੇ ਹੋਣ। ਇਕ ਕਰਕੇ ਦਇਆਨੰਦ ਦਾ ਨਿਸ਼ਾਨਾ ਉਹਨਾਂ ਨੂੰ ਇਹ ਯਾਦ ਕਰਵਾ ਕੇ ਉਹਨਾਂ ਦਾ ਵਿਸ਼ਵਾਸ ਬਹਾਲ ਕਰਨਾ ਸੀ, ਕਿ ਵੇਦ ਚਾਰ ਪ੍ਰਾਚੀਨ ਰਿਸ਼ੀਆਂ ਅਗਨੀ, ਵਾਯੂ, ਆਦਿਤਿਆ ਅਤੇ ਅਹੰਗੀਰਾ ਨੂੰ ਉੱਤਰੇ ਸਨ। ਦਇਆਨੰਦ ਨੇ ਵੇਦਾਂ ਦੇ ਸਿਧਾਂਤਾਂ ਦੀ ਸ਼ਲਾਘਾ ਕਰਨ ਵਿਚ ਅਤੇ ਉਹਨਾਂ ਦੇ ਵਿਚਾਰਾਂ ਤੇ ਅਮਲ ਕਰਨ ਵਿਚ ਬਹੁਤ ਹੀ ਅਕਲਮੰਦੀ ਤੋਂ ਕੰਮ ਲਿਆ। ਉਹਨਾਂ ਅਨੁਸਾਰ, ਵੇਦ ਪ੍ਰਭਮਾ ਦੀ ਰਚਨਾ ਸਨ। ਉਹ ਵੇਦਾਂ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕਰਦੇ ਹਨ :

> "ਉਹ ਅਟੱਲ ਸਚਾਈਆਂ ਜਿਹੜੀਆਂ ਸਾਰੇ ਕਾਲਾਂ ਵਿਚ ਸਭਨਾਂ ਨੇ ਪ੍ਰਵਾਣ ਕੀਤੀਆਂ, ਅਤੇ ਜਿਹੜੀਆਂ ਭਵਿੱਖਤ ਵਿਚ ਹੀ ਪ੍ਰਵਾਣਯੋਗ ਹੋਣਗੀਆਂ, ਇਕ ਈਸ਼ਵਰੀ 'ਸਨਾਤਨ' ਧਰਮ, ਜਿਸ ਨੂੰ ਕੋਈ ਇਨਕਾਰ ਨਹੀਂ ਕਰਦਾ, ਦੇ ਜ਼ਰੂਰੀ ਅੰਗ ਬਣਦੀਆਂ ਹਨ। ਜੋ ਕੁਝ 'ਆਪਤਾਂ' (ਪ੍ਰਾਪਕਾਂ) ਨੂੰ ਭਾਵ ਜਿਹੜੇ ਸੱਚ ਵਿਚ ਵਿਸ਼ਵਾਸ ਰੱਖਦੇ ਹਨ, ਸੱਚ ਬੋਲਦੇ ਹਨ, ਸੱਚ ਦਾ ਅਮਲ ਕਰਦੇ ਹਨ, ਜਿਹੜੇ ਨਿਹ-ਸੁਆਰਥੀ ਅਤੇ ਈਰਖਾ ਮੁਕਤ ਹਨ, ਸਭਨਾਂ ਨੂੰ ਪ੍ਰਵਾਣ ਹਨ; ਅਤੇ ਜੋ ਕੁਝ ਉਹਨਾਂ ਨੂੰ ਪ੍ਰਵਾਣ ਨਹੀਂ, ਉਹ ਪ੍ਰਵਾਣ ਨਹੀਂ ਅਤੇ ਉਸ ਨੂੰ ਮਿਆਰ ਨਹੀਂ ਸਮਝਿਆ ਜਾ ਸਕਦਾ।...ਜੋ ਕੁੱਝ ਵੀ ਵੇਦਾਂ ਅਤੇ ਦੂਜੇ ਸ਼ਾਸਤਰਾਂ ਅਨੁਸਾਰ ਹੈ, ਅਤੇ ਜੋ ਕੁਝ ਬ੍ਰਹਮਾਂ ਤੋਂ ਲੈ ਕੇ ਜੈਮਿਨੀ ਤੱਕ ਰਿਸ਼ੀਆਂ ਨੂੰ ਪ੍ਰਵਾਣ ਹੈ, ਉਹ ਮੈਨੂੰ ਵੀ ਪ੍ਰਵਾਣ ਹੈ, ਅਤੇ ਓਹੀ ਕੁਝ ਮੈਂ ਲੋਕਾਂ ਨੂੰ ਦੱਸ ਰਿਹਾ ਹਾਂ।"

ਇਹ ਸਪੱਸ਼ਟ ਹੈ ਕਿ ਦਇਆਨੰਦ ਦਾ ਮੰਤਵ ਹਿੰਦੂਆਂ ਨੂੰ ਸੰਗਠਿਤ ਕਰਨਾ ਸੀ ਤਾਂਕਿ ਉਹ ਇਕਮੁੱਠ ਹੋ ਕੇ ਮਜ਼ਬੂਤ ਹੋ ਸਕਣ ਅਤੇ ਅਗਾਂਹ ਵਧੂ ਜਾਤੀ ਬਣ ਸਕਣ। ਇਸ ਵਾਸਤੇ ਉਹ ਹਿੰਦੂ ਧਰਮ ਦੀਆਂ ਮਗਰੋਂ ਦੀਆਂ ਸਾਰੀਆਂ ਰਚਨਾਵਾਂ—ਪੁਰਾਣ, ਸ਼੍ਰੀਮਦਭਾਗਮਦ, ਸਿਮਰਤੀਆਂ ਆਦਿਕ—ਦੇ ਸਿਧਾਂਤਾਂ ਵਿਚ ਅੰਧ-ਵਿਸ਼ਵਾਸ ਨੂੰ ਖ਼ਤਮ ਕਰਨਾ ਚਾਹੁੰਦੇ ਸਨ। ਇਸ ਮੰਤਵ ਨਾਲ ਆਪ ਨੇ ਵੈਦਿਕ ਵਿਚਾਰਧਾਰਾ ਨੂੰ ਸੁਰਜੀਤ ਕਰਕੇ ਇਸ ਦੇ ਸਿਧਾਂਤਾਂ ਨੂੰ ਨਵੇਂ ਸਿਰਿਓਂ ਪੇਸ਼ ਕੀਤਾ।

ਉਹਨਾਂ ਦੀ ਸਇਆਨ, ਮਹੀਧਾਰ ਅਤੇ ਸ਼ੰਕਰ ਸਮੇਤ ਹੋਰ ਵਿਦਵਾਨਾਂ ਦੀਆਂ ਪ੍ਰੀਭਾਸ਼ਾਵਾਂ ਨਾਲ ਤਸੱਲੀ ਨਾ ਹੋਈ। ਦਇਆਨੰਦ ਦੀ ਵੈਦਿਕ ਪ੍ਰੀਭਾਸ਼ਾ ਮੌਲਿਕ ਅਤੇ ਲਾਸਾਨੀ ਸੀ ਭਾਵੇਂ ਉਹ ਹਾਲੇ ਬਹੁਤੇ ਲੋਕਾਂ ਨੂੰ ਪ੍ਰਵਾਣ ਨਹੀਂ। ਇਹਨਾਂ ਪ੍ਰੀਭਾਸ਼ਾਵਾਂ ਦੀ ਪਿੱਠਭੂਮੀ ਵਿਚ ਵੇਦਾਂ ਦੇ ਗ਼ਲਤ ਨਾ ਹੋ ਸਕਣ ਸੰਬੰਧੀ ਉਹਨਾਂ ਦਾ ਤਹੱਈਆ ਸੀ ਅਤੇ ਉਹਨਾਂ ਨੂੰ ਭਾਰਤ ਵਿਚ ਰਹਿੰਦੇ ਸਾਰੇ ਲੋਕਾਂ ਲਈ ਪ੍ਰਵਾਣਯੋਗ ਬਣਾਉਣ ਦੀ ਇੱਛਾ ਸੀ, ਅਤੇ ਇਸੇ ਕਰਕੇ ਉਹਨਾਂ ਨੂੰ ਬ੍ਰਹਿਮੋ ਸਮਾਜੀਆਂ ਅਤੇ ਦਿੱਵ ਗਿਆਨੀਆਂ ਤੋਂ ਵੱਖਰੇ ਹੋਣਾ ਪਿਆ। ਉਹਨਾਂ ਦੀ ਗੰਭੀਰ ਵਿਦਵਤਾ ਅਤੇ ਸਾਧੂ-ਸੁਭਾਅ ਨੇ ਉਹਨਾਂ ਦੇ ਮਨ ਵਿਚ ਖਲਬਲੀ ਮਚਾ ਰਹੇ ਕਈ ਪ੍ਰਸ਼ਨਾਂ ਦੇ ਉੱਤਰ ਲੱਭਣ ਵਿਚ ਅਗਵਾਈ ਕੀਤੀ। ਜੀਵਨ ਅਤੇ ਮੌਤ, ਮਨੁੱਖ ਦੇ ਪਰਮਾਤਮਾ ਅਤੇ ਪ੍ਰਕਿਰਤੀ ਨਾਲ ਸੰਬੰਧ, ਜੀਵਨ ਦੇ ਮੰਤਵ ਅਤੇ ਨਿਸ਼ਾਨੇ ਵਰਗੀਆਂ ਪੇਚੀਦਾ ਸਮੱਸਿਆਵਾਂ ਨੇ ਬਹੁਤ ਸਾਰੇ ਲੋਕਾਂ ਨੂੰ ਭਗਤੀ ਅਤੇ ਸੰਨਿਆਸ ਦੇ ਮਚਾਂਗ ਤੇ ਆਪਣੇ ਸੁਖ ਅਤੇ ਆਰਾਮ ਕੁਰਬਾਨ ਕਰਨ ਲਈ ਮਜਬੂਰ ਕੀਤਾ। ਉਸੇ ਰਸਤੇ ਤੇ ਚੱਲਣ ਵਿਚ ਦਇਆਨੰਦ ਨੇ ਆਪਣੇ ਆਪ ਨੂੰ ਪਰਾਚੀਨ ਸੰਤਾਂ ਅਤੇ ਸਾਧਾਂ ਦੀਆਂ ਲੀਹਾਂ ਤੇ ਪਾ ਲਿਆ, ਪਰ ਅਧਿਆਤਮਵਾਦ ਦੀਆਂ ਪੇਚੀਦਗੀਆਂ ਅਤੇ ਬਰੀਕੀਆਂ ਵਿਚ ਜਾਣ ਦੀ ਇੱਛਾ ਦੇ ਬਾਵਜੂਦ, ਉਹ ਜੀਵਨ ਦੀਆਂ ਸਚਾਈਆਂ ਦਾ ਸਾਮ੍ਹਣਾ ਕਰਨ ਵਿਚ ਅਤੇ ਆਪਣੇ ਦੇਸ਼ ਦੇ ਲੋਕਾਂ ਦੀ ਸੇਵਾ ਕਰਨ ਵਿਚ ਵਿਸ਼ਵਾਸ ਕਰਦੇ ਸਨ। ਇਸ ਮਾਮਲੇ ਵਿਚ ਉਹ ਰਾਮਾਕ੍ਰਿਸ਼ਨਾ ਪਰਮਹੰਸ ਜਾਂ ਅਰਵਿੰਦ ਘੋਸ਼ ਨਾਲ ਚੋਖਾ ਮੱਤ ਭੇਦ ਰੱਖਦੇ ਸਨ।

ਦਇਆਨੰਦ ਦਾ ਅਧਿਆਤਮਵਾਦੀ ਸਿਧਾਂਤਾਂ ਦੇ ਪ੍ਰਗਟਾ ਦਾ ਮੁੱਖ ਮੰਤਵ ਅਦਵੈਤਵਾਦ ਦੇ ਸੰਕਲਪ ਦਾ ਦੁਬਾਰਾ ਪ੍ਰਚਾਰ ਕਰਨਾ ਸੀ। ਆਪ ਨੇ ਇਸ ਸਿਧਾਂਤ ਨੂੰ ਸਿਰਫ਼ ਵੇਦਾਂ ਦੇ ਹਵਾਲੇ ਨਾਲ ਹੀ ਯੋਗ ਨਹੀਂ ਠਹਿਰਾਇਆ ਸਗੋਂ ਉਪਨਿਸ਼ਦਾਂ ਅਤੇ ਦਰਸ਼ਨਾਂ—ਖ਼ਾਸ ਕਰਕੇ ਵੈਸ਼ੇਸਿਕ ਦਰਸ਼ਨ ਦੇ ਹਵਾਲਿਆਂ ਨਾਲ ਵੀ। ਆਪ ਦੇ ਮੁਤਾਬਕ ਜਿਸ ਵਿਚ ਵੀ ਲਾਭਦਾਇਕ ਅਤੇ ਉਤੇਜਿਕ ਗੁਣ ਹੁੰਦੇ ਹਨ, ਉਸ ਨੂੰ ਦੇਵਤਾ ਕਿਹਾ ਜਾਂਦਾ ਹੈ। ਭਾਸ਼ਾ ਦੇ ਰੂਪ ਵਿਚ ਪਰਮਾਤਮਾ-ਵਾਚੀ ਸੈਂਕੜੇ ਸ਼ਬਦ ਵਰਤ ਜਾ ਸਕਦੇ ਹਨ। ਰੱਬ ਅਤੇ ਰੂਹ ਸੰਬੰਧੀ ਦਇਆਨੰਦ ਦਾ ਵਿਸ਼ਵਾਸ ਸੀ ਕਿ ਦੋਵੇਂ ਚੇਤਨ ਹਨ ਅਤੇ ਸੁਭਾਵੀ ਰੂਪ ਵਿਚ ਦੋਵੇਂ ਪਵਿੱਤਰ, ਅਮਰ ਅਤੇ ਗੁਣਾਤਮਿਕ ਹਨ, ਪਰ ਬ੍ਰਹਿਮੰਡ ਦੀ ਰਚਨਾ, ਇਸ ਦੀ ਨਿਰੰਤਰਤਾ ਅਤੇ ਵੱਖ ਵੱਖ ਤਤਾਂ ਵਿਚ ਵੰਡ ਅਤੇ ਇਸ ਉਤੇ ਕਾਬੂ, ਰੂਹਾਂ ਨੂੰ ਉਹਨਾਂ ਦੇ ਕਰਮਾਂ ਦੇ ਫਲ ਦੇਣੇ ਪਰਮਾਤਮਾ ਦੇ ਮਿਹਰ-ਕਰਮ ਹਨ; ਜਦੋਂ ਪੁਨਰ ਉਤਪਤੀ ਅਤੇ ਬੱਚਿਆਂ ਦੀ ਪਰਵਰਿਸ਼, ਗਿਆਨ ਅਤੇ ਕਲਾ ਦੀ ਵੰਡ ਆਦਿਕ, ਰੂਹਾਂ ਦੇ ਕੰਮ ਸਨ ਜਿਹੜੇ ਪੁੰਨ ਜਾਂ ਪਾਪਾਂ ਭਰਪੂਰ ਹੋਣ। ਫੇਰ ਦਇਆਨੰਦ ਦਾ ਇਹ ਵਿਸ਼ਵਾਸ ਨਹੀਂ ਸੀ, ਕਿ ਜੀਵ ਅਤੇ ਬ੍ਰਹਿਮ ਓਹੀ ਸਨ, ਜਾਂ ਜੀਵ ਪਰਮਾਤਮਾ ਦਾ ਗੁਣ ਸੀ। ਜਦੋਂ ਉਹਨਾਂ ਨੂੰ ਅਜਮੇਰ ਵਿਚ ਪੰ: ਲੇਖ ਰਾਮ ਨੇ ਆਪਣੇ ਇਸ ਵਿਚਾਰ ਦੀ ਪੁਸ਼ਟੀ ਲਈ ਉਦਾਹਰਣ ਦੇਣ ਲਈ ਕਿਹਾ ਸੀ ਕਿ ਜੀਵ ਅਤੇ ਬ੍ਰਹਿਮ ਦੋ ਵੱਖਰੀਆਂ ਚੀਜ਼ਾਂ ਹਨ, ਤਾਂ

ਦਇਆਨੰਦ ਨੇ ਯਜੁਰ ਵੇਦ ਦੇ 40ਵੇਂ ਕਾਂਡ ਦਾ ਹਵਾਲਾ ਦਿੱਤਾ। ਫੇਰ ਅਨੇਕ ਭਾਰਤੀ ਅਤੇ ਵਿਦੇਸ਼ੀ ਵੈਦਿਕ ਵਿਦਵਾਨਾਂ ਵਾਂਗ ਉਹਨਾਂ ਦਾ ਆਤਮਾ ਅਤੇ ਆਵਾਗਵਣ ਦੀ ਹੋਂਦ ਵਿਚ ਪੱਕਾ ਵਿਸ਼ਵਾਸ ਸੀ, ਅਤੇ ਇਸ ਨਾਲ ਕਰਮ ਫਲਸਫ਼ੇ ਨੂੰ ਪ੍ਰਵਾਣ ਕੀਤਾ ਭਾਵ ਕਿਸੇ ਮਨੁੱਖ ਨੂੰ ਉਸ ਦੇ ਕਰਮਾਂ ਤੇ ਆਧਾਰਿਤ ਉਸੇ ਜਨਮ ਜਾਂ ਅਗਲੇ ਜਨਮ ਵਿਚ ਫਲ ਜਾਂ ਸਜ਼ਾ ਦਿੱਤੀ ਜਾ ਸਕਦੀ ਹੈ। ਆਤਮਾ ਦੀ ਹੋਂਦ ਬਾਰੇ ਵੇਦਾਂ ਵਿਚ ਸਪੱਸ਼ਟ ਰਚਨਾ ਹੈ। ਇਸ ਕਰਕੇ ਦਇਆਨੰਦ ਨੇ ਵੀ ਇਸ ਦੀ ਹੋਂਦ ਨੂੰ ਪ੍ਰਵਾਣ ਕਰ ਲਿਆ। ਉਸ ਦਾ ਵਿਸ਼ਵਾਸ ਸੀ ਕਿ ਆਤਮਾ ਦੀ ਮਾਤਰਾ ਅਗਿਣਤ ਹੈ ਭਾਵੇਂ ਹਰ ਆਤਮਾ ਆਪਣੇ ਆਪ ਵਿਚ ਅੱਤ ਸੂਖਮ ਹੈ।

ਅਧਿਆਤਮ ਸੰਬੰਧੀ ਦਇਆਨੰਦ ਦੇ ਵਿਚਾਰਾਂ ਦਾ ਸਰੋਤ ਯਥਾਰਥਕ ਭੌਤਕ ਗਿਆਨ ਸ਼ਾਸਤਰ ਸੀ। ਸ਼ੰਕਰ ਦੇ ਉਲਟ ਜਿਸ ਨੇ ਸੰਕਲਪਾਂ ਨੂੰ ਬਹੁਤ ਉੱਚੇ ਪੱਧਰ ਤੋਂ, ਜਿੱਥੇ ਇਹ ਪ੍ਰਾਚੀਨ ਰਿਸ਼ੀਆਂ ਨੇ ਰੱਖੇ ਸਨ, ਥੱਲੇ ਲਿਆਂਦਾ ਸੀ, ਦਇਆਨੰਦ ਨੇ ਇਹਨਾਂ ਨੂੰ ਉਨ੍ਹਾਂ ਦਾ ਸਹੀ ਸਥਾਨ ਦਵਾਇਆ। ਉਹਨਾਂ ਅਨੁਸਾਰ ਆਪਣੀ ਗ੍ਰਹਿਣ ਸ਼ਕਤੀ ਦੀ ਯੋਗ ਵਰਤੋਂ ਨਾਲ ਕੋਈ ਵੀ ਬੰਦਾ ਗਿਆਨ ਪ੍ਰਾਪਤ ਕਰ ਸਕਦਾ ਹੈ। ਸ਼ੰਕਰਾਚਾਰੀਆ ਨੇ, ਭੌਤਕ ਸੰਸਾਰ ਨੂੰ ਝੂਠਾ ਸਮਝ ਕੇ ਅਤੇ ਮਾਇਆਵਾਦ (ਜੋ ਕੁਝ ਵੀ ਦਿਸਦਾ ਹੈ, ਅਸੱਤ ਹੈ) ਅਤੇ ਅਦਵੈਤਵਾਦ (ਰੱਬ ਇਕ ਹੈ) ਦਾ ਸਿਧਾਂਤ ਪੇਸ਼ ਕਰਕੇ ਸਾਰੇ ਪ੍ਰਾਚੀਨ ਸਭਿਆਚਾਰ ਅਤੇ ਰਸਮ-ਰਿਵਾਜ਼ਾਂ ਨੂੰ ਗ਼ਲਤ ਢੰਗ ਨਾਲ ਪੇਸ਼ ਕੀਤਾ ਸੀ। ਇਸੇ ਕਰਕੇ, ਦਇਆਨੰਦ ਨੇ ਇੰਦਰੇ-ਗਿਆਨ ਦੇ ਸਿਧਾਂਤ ਤੇ ਫੇਰ ਜ਼ੋਰ ਦੇ ਕੇ ਠੀਕ ਕੀਤਾ ਸੀ। ਇਸ ਸਿਧਾਂਤ ਦੀ ਕਣਦ ਵਰਗੇ ਮਹਾਨ ਸੰਤਾਂ ਨੇ ਚੰਗੀ ਤਰ੍ਹਾਂ ਪੁਸ਼ਟੀ ਕੀਤੀ ਹੈ।

ਦਇਆਨੰਦ ਦਾ ਵਿਸ਼ਵਾਸ ਸੀ,ਕਿ ਇਸ ਬ੍ਰਹਿਮੰਡ ਦਾ ਚੇਤਨ ਕਾਰਣ ਪਰਮਾਤਮਾ ਹੈ, ਪਰ ਭੌਤਕ ਕਾਰਣ ਪ੍ਰਕਿਰਤੀ, ਪ੍ਰਾਰੰਭਿਕ ਕਾਰਣ ਤੱਤ-ਪਦਾਰਥ ਸਨ, ਅਤੇ ਰੱਬ, ਰੂਹ ਅਤੇ ਪ੍ਰਕਿਰਤੀ ਸਦੀਵੀ ਹਨ। ਇਸ ਦਾ ਆਧਾਰ ਰਿੱਗ ਵੇਦ ਹੈ (1, 164, 20) ਜੋ ਕਹਿੰਦਾ ਹੈ :—

> "ਰੱਬ ਅਤੇ ਆਤਮਾ ਦੋਵੇਂ ਦੈਵੀ ਹਨ, ਉਹ ਚੇਤਨਤਾ ਅਤੇ ਇਹੋ ਜਿਹੇ ਹੋਰ ਗੁਣਾਂ ਵਿਚ ਇਕੋ ਜਿਹੇ ਹਨ। ਪ੍ਰਕਿਰਤੀ ਜਿਹੜੀ ਕਿ ਇਕ ਵੱਡੇ ਦਰਖ਼ਤ ਦੇ ਤਣੇ ਅਤੇ ਟਾਹਣੀਆਂ ਵਾਂਗ ਹੈ ਜਿਹੜੇ ਬਹੁ-ਰੂਪੀ ਬ੍ਰਹਿਮੰਡ ਹਨ, ਅਤੇ ਜਿਹੜੀ ਪਰਲੋ ਸਮੇਂ ਆਪਣੇ ਤੱਤ ਰੂਪਾਂ ਵਿਚ ਸਿਮਟ ਜਾਂਦੀ ਹੈ, ਉਹ ਹੀ ਅਮਰ ਹੈ (ਸਦੀਵੀ) ਹੈ।"

ਦਇਆਨੰਦ ਦਾ ਜੀਵਨ ਪ੍ਰਤੀ ਵਿਚਾਰ ਆਸ਼ਾਵਾਦੀ ਸੀ। ਉਹਨਾਂ ਨੇ ਇਕ ਲਾਭਦਾਇਕ ਅਤੇ ਅਮਲੀ ਜੀਵਨ ਦੀ ਵਕਾਲਤ ਕੀਤੀ ਜਿਹੜਾ ਮਨੁੱਖਤਾ ਦੀ ਸੇਵਾ ਵਿਚ ਸ਼ਰਧਾ ਨਾਲ ਹੋਰ ਸੁਹਾਣਾ ਬਣ ਸਕਦਾ ਹੈ। ਇਸ ਦੇ ਉਲਟ ਉਹਨਾਂ ਦੇ ਸਮਕਾਲੀ ਮਹਾਨ ਜਰਮਣ ਦਰਸ਼ਨਵੇਤਾ ਸ਼ੋਫਨਹਾਰ ਨੇ "ਕਾਲੇ ਨਿਰਾਸ਼ਾਵਾਦ" ਦੀ ਗੱਲ ਕੀਤੀ ਹੈ। ਦਇਆਨੰਦ ਅਨੁਸਾਰ "ਬੰਦਾ ਆਪਣੀ ਕਿਸਮਤ ਬਣਾ ਜਾਂ ਢਾਹ ਸਕਦਾ ਹੈ, ਕਿਉਂਕਿ ਇਸ ਨੂੰ ਕਰਮ ਕਰਨ ਦੀ ਆਜ਼ਾਦੀ ਹੈ ਭਾਵੇਂ ਉਹਨਾਂ ਦੇ

ਫਲਾਂ ਦਾ ਮਿਲਣਾ ਪਰਮਾਤਮਾ ਦੀ ਇੱਛਾ ਤੇ ਨਿਰਭਰ ਕਰਦਾ ਹੈ।" ਉਸ ਅਨੁਸਾਰ, "ਜੇ ਸੰਸਾਰ ਵਿਚ ਖ਼ੁਸ਼ੀ ਅਤੇ ਦੁੱਖਾਂ ਦਾ ਮੁਕਾਬਲਾ ਕੀਤਾ ਜਾਵੇ ਤਾਂ ਪਤਾ ਲੱਗੇਗਾ ਕਿ ਖ਼ੁਸ਼ੀ ਦੁੱਖਾਂ ਨਾਲੋਂ ਕਈ ਗੁਣਾ ਵਧੇਰੇ ਹੈ।" ਇਹ ਮਨੁੱਖ ਤੇ ਨਿਰਭਰ ਕਰਦਾ ਹੈ ਕਿ ਉਹ ਜੀਵਨ ਨੂੰ ਖ਼ੁਸ਼ ਜਾਂ ਦੁਖੀ ਬਣਾ ਲਵੇ ਕਿਉਂਕਿ ਉਸ ਨੂੰ ਕਰਮ ਕਰਨ ਦੀ ਖੁਲ੍ਹ ਹੈ। ਰੱਬ ਜਾਂ ਪਰਮਾਤਮਾ ਇਸ ਮਾਮਲੇ ਵਿਚ ਉੱਕਾ ਹੀ ਦਖ਼ਲ ਨਹੀਂ ਦਿੰਦਾ, ਨਾ ਹੀ ਕੋਈ ਹੋਰ ਕਿਸੇ ਦੇ ਪਾਪਾਂ ਦਾ ਭਾਰ ਚੁੱਕ ਸਕਦਾ ਹੈ ਕਿਉਂਕਿ ਉਸ ਨੇ ਭੋਗ ਆਪ ਹੀ ਭੋਗਣਾ ਹੁੰਦਾ ਹੈ। ਜੇ ਮਨੁੱਖ ਨੂੰ ਜਿਸ ਤਰ੍ਹਾਂ ਚਾਹੇ, ਕੰਮ ਕਰਨ ਦੀ ਖੁਲ੍ਹ ਦੇ ਦਿੱਤੀ ਜਾਵੇ ਤਾਂ ਫੇਰ ਉਹ ਆਪਣੇ ਕਰਮਾਂ ਜਾਂ ਅਮਲਾਂ ਦੇ ਫਲਾਂ ਤੋਂ ਕਿਵੇਂ ਬਚ ਸਕਦਾ ਹੈ?

ਭਾਵੇਂ ਦਇਆਨੰਦ ਨੇ ਧਰਮ ਵਿਚ ਵਿਸ਼ਵਾਸ ਦੀ ਮਹੱਤਤਾ ਨੂੰ ਮਹਿਸੂਸ ਜ਼ਰੂਰ ਕੀਤਾ, ਤਾਂ ਵੀ ਆਪ ਨੇ ਧਾਰਮਿਕ ਅਤੇ ਅਧਿਆਤਮਿਕ ਵਿਚਾਰਾਂ ਅਤੇ ਸਿਧਾਂਤਾਂ ਵਿਚ ਤਰੱਕੀ ਦੀ ਲੋੜ ਨੂੰ ਅਨੁਭਵ ਕੀਤਾ। ਦੂਜੇ ਸ਼ਬਦਾਂ ਵਿਚ ਉਸ ਦਾ ਵਿਸ਼ਵਾਸ ਅਤੇ ਧਾਰਮਿਕ ਸਿਧਾਂਤ ਤਰਕ ਉਤੇ ਆਧਾਰਿਤ ਸੀ। ਸੁਭਾਵਿਕ ਹੈ, ਕਿ ਇਸੇ ਕਰਕੇ ਉਹ ਕਿਸੇ ਵੀ ਪ੍ਰਕਾਰ ਦੀਆਂ ਰਸਮਾਂ ਦੇ ਬੁਰੀ ਤਰ੍ਹਾਂ ਵਿਰੁੱਧ ਸਨ। ਉਹਨਾਂ ਨੇ ਜੀਵਨ ਭਰ ਝੂਠੇ ਰਸਮਾਂ ਰਵਾਜ਼ਾਂ ਅਤੇ ਪ੍ਰਥਾਵਾਂ ਵਿਰੁੱਧ ਡਟ ਕੇ ਜੱਦੋ ਜਹਿਦ ਕੀਤੀ। ਉਹਨਾਂ ਨੇ ਸੱਤਿਆਰਥ ਪ੍ਰਕਾਸ਼ ਦੀ ਭੂਮਿਕਾ ਵਿਚ ਬੇਤਰਸੀ ਅਤੇ ਅੰਧ-ਵਿਸ਼ਵਾਸ ਪ੍ਰਤੀ ਆਪਣਾ ਵਿਰੋਧ ਇਸ ਪ੍ਰਕਾਰ ਪ੍ਰਗਟ ਕੀਤਾ:

> "ਇਹ ਮੇਰਾ ਵਿਸ਼ਵਾਸ ਹੈ ਕਿ ਸੱਚਾਈ ਕਿਸੇ ਵੀ ਧਰਮ ਵਿਚ ਹੋਵੇ ਉਹ ਸਾਡੇ ਸਾਰਿਆਂ ਵਲੋਂ ਪ੍ਰਵਾਣ ਕੀਤੇ ਜਾਣ ਯੋਗ ਹੈ। ਇਸ ਪੁਸਤਕ ਵਿਚ ਸਿਰਫ਼ ਝੂਠੀਆਂ ਗੱਲਾਂ ਅਤੇ ਧੱਕੇ ਨਾਲ ਆਈਆਂ ਗੱਲਾਂ ਦੀ ਹੀ ਆਲੋਚਨਾ ਕੀਤੀ ਗਈ ਹੈ।"

ਇਸ ਪ੍ਰਕਾਰ, ਇਹ ਸਪੱਸ਼ਟ ਹੈ, ਕਿ ਦਇਆਨੰਦ ਜੀ ਪ੍ਰੰਪਰਾਵਾਂ ਵਿਰੁੱਧ ਅਣਥਕ ਜੁਝਾਰੂ ਸਨ। ਆਪਣੇ 'ਸੱਤਿਆਰਥ ਪ੍ਰਕਾਸ਼' ਰਾਹੀਂ ਆਪ ਨੇ ਸੰਸਾਰ ਦੇ ਧਰਮਾਂ ਅਤੇ ਨਸਲਾਂ ਵਿਚ ਸਦੀਆਂ ਦੀ ਇਕੱਠੀ ਹੋਈ ਮੈਲ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ।

ਦਇਆਨੰਦ ਨੇ ਰੱਬ ਦੇ ਅਵਤਾਰ ਧਾਰਨ ਦੇ ਸਿਧਾਂਤ ਦੀ ਜ਼ੋਰਦਾਰ ਆਲੋਚਨਾ ਕੀਤੀ ਅਤੇ ਆਪਣੇ ਵਿਚਾਰਾਂ ਨੂੰ ਯਜੁਰ ਵੇਦ (ਕਾਂਡ 40, 8) ਤੇ ਆਧਾਰਿਤ ਕੀਤਾ ਜਿਹੜਾ ਇਹ ਐਲਾਨ ਕਰਦਾ ਹੈ:

> "ਉਹ (ਰੱਬ) ਸਰੀਰ ਧਾਰਣ ਨਹੀਂ ਕਰਦਾ, ਅਜਨਮ, ਸੰਸਥਾਪਨ ਤੋਂ ਮੁਕਤ ਹੈ, ਕਦੇ ਪਾਪ ਨਹੀਂ ਕਰਦਾ, ਦੁਖ, ਦਰਦ, ਅਗਿਆਨਤਾ ਅਤੇ ਹੋਰ ਅਜਿਹੀਆਂ ਚੀਜ਼ਾਂ ਦਾ ਸ਼ਿਕਾਰ ਨਹੀਂ ਹੋ ਸਕਦਾ।"

ਦਇਆਨੰਦ ਦਾ ਮੁਕਤੀ ਬਾਰੇ ਵਿਚਾਰ ਸਮੇਂ ਦੇ ਵਿਚਾਰਾਂ ਨਾਲੋਂ ਕੁਝ ਵੱਖਰਾ ਸੀ। ਉਹਨਾਂ ਅਨੁਸਾਰ ਮੁਕਤੀ ਦਾ ਅਰਥ "ਆਤਮਾ ਦਾ ਹਰ ਪ੍ਰਕਾਰ ਦੇ ਦੁੱਖਾਂ ਤਕਲੀਫ਼ਾਂ ਤੋਂ ਛੁਟਕਾਰਾ ਸੀ ਅਤੇ ਇਸ ਤੋਂ ਮਗਰੋਂ ਨਿਸ਼ਚਿਤ ਸਮੇਂ ਲਈ ਸਰਵ-

ਵਿਆਪਕ ਪਰਮਾਤਮਾ ਅਤੇ ਉਸ ਦੀ ਵਿਸ਼ਾਲ ਰਚਨਾ ਵਿਚ ਮੁਕਤੀ ਲਈ ਚਲੇ ਜਾਣਾ।" ਉਹਨਾਂ ਅਨੁਸਾਰ, "ਸ਼ੁਭ ਕਰਮ, ਇਕ ਸੱਚੇ ਪਰਮਾਤਮਾ ਦੀ ਪੂਜਾ ਅਤੇ ਯੋਗ ਗਿਆਨ ਨਾਲ ਹੀ ਮੁਕਤੀ ਮਿਲ ਸਕਦੀ, ਜਦੋਂ ਆਚਰਣ-ਹੀਣ ਜੀਵਨ, ਮੂਰਤੀਆਂ ਦੀ (ਜਾਂ ਰੱਬ ਦੀ ਥਾਂ ਹੋਰ ਚੀਜ਼ਾਂ ਜਾਂ ਬੰਦਿਆਂ ਦੀ) ਪੂਜਾ ਅਤੇ ਕੂੜ ਗਿਆਨ ਆਤਮਾ ਦੇ ਬੰਧਨਾਂ ਦੇ ਕਾਰਣ ਹਨ।" ਰਿਗਵੇਦ ਤੋਂ ਪ੍ਰੇਰਨਾ ਪ੍ਰਾਪਤ ਕਰਕੇ, ਦਇਆਨੰਦ ਦਾ ਮੱਤ ਸੀ ਕਿ ਆਤਮਾ ਮੁਕਤੀ ਪ੍ਰਾਪਤ ਕਰਨ ਮਗਰੋਂ ਸਦੀਵੀ ਆਨੰਦ ਨਹੀਂ ਮਾਣਦੀ, ਕਿਉਂਕਿ ਇਹ ਫੇਰ ਜਨਮ ਲੈਂਦੀ ਹੈ। ਸ਼ੰਕਰ ਵੇਦਾਂਤ ਸੂਤਰ ਤੇ ਨਿਰਭਰ ਕਰਕੇ (IX, 4, 33) ਅਤੇ ਛੰਦੋਗਯ ਉਪਨਿਸ਼ਦ (VIII, 15) ਦਾ ਇਹ ਵਿਚਾਰ ਹੈ ਕਿ "ਆਤਮਾ ਇਕ ਵਾਰ ਮੁਕਤ ਹੋਣ ਮਗਰੋਂ ਫੇਰ ਕਦੇ ਵੀ ਸੰਸਾਰ ਵਿਚ ਨਹੀਂ ਆਉਂਦੀ।" ਆਪਣੇ ਸੱਤਿਆਰਥ ਪ੍ਰਕਾਸ਼ ਵਿਚ ਦਇਆਨੰਦ ਨੇ ਰਿਗ ਵੇਦ ਦਾ ਇਹ ਹਵਾਲਾ ਦਿੱਤਾ : "ਜਿਸ ਨੇ ਸਾਨੂੰ ਮੁਕਤੀ ਦਾ ਆਨੰਦ ਪ੍ਰਦਾਨ ਕੀਤਾ ਉਹ ਸਾਨੂੰ ਫੇਰ ਸਰੀਰ ਦਿੰਦਾ ਹੈ ਅਤੇ ਇਸ ਨਾਲ ਸਾਨੂੰ ਮਾਪਿਆਂ ਨੂੰ ਮਿਲਣ ਦਾ ਅਵਸਰ ਦਿੰਦਾ ਹੈ। ਇਹ ਉਹੀ ਈਸ਼ਵਰੀ ਰੂਹ ਹੈ, ਜਿਹੜੀ ਮੁਕਤੀ ਦਾ ਸਮਾਂ ਨਿਸ਼ਚਿਤ ਕਰਦੀ ਹੈ ਅਤੇ ਸਭਨਾਂ ਤੇ ਰਾਜ ਕਰਦੀ ਹੈ।" ਇਹ ਵਿਚਾਰ ਸਾਂਖੇ ਵਿਚ ਪ੍ਰਗਟ ਕੀਤੇ ਗਏ ਵਿਚਾਰਾਂ ਅਨੁਸਾਰ ਹਨ, ਜਿਹੜਾ ਕਹਿੰਦਾ ਹੈ : "ਕੋਈ ਵੀ ਬੰਧਨ ਜਾ ਮੁਕਤੀ ਸਦੀਵੀ ਨਹੀਂ ਹਨ।"

ਦਇਆਨੰਦ ਦੇ ਧਰਮ ਵਿਚ ਬਾਹਰੀ ਦਿਖਾਵੇ ਜਾਂ ਰਸਮਾਂ ਰਿਵਾਜ਼ਾਂ ਲਈ ਕੋਈ ਸਥਾਨ ਨਹੀਂ। ਉਹਨਾਂ ਨੇ ਤੀਰਥ ਯਾਤਰਾਵਾਂ, ਪਵਿੱਤਰ ਅਸ਼ਨਾਨਾਂ ਅਤੇ ਮੱਥੇ ਤੇ ਸੰਦਲ ਦੇ ਤਿਲਕ ਲਗਾਉਣ ਵਿਰੁੱਧ ਖੁਲ੍ਹ ਕੇ ਪ੍ਰਚਾਰ ਕੀਤਾ। ਉਹਨਾਂ ਨੂੰ ਇਹ ਜਾਣ ਕੇ ਦੁਖ ਹੋਇਆ ਕਿ ਸਾਧਾਰਨ ਲੋਕ ਬਹਿਸ਼ਤ ਦੇ ਸੁਪਨੇ ਲੈਣ ਅਤੇ ਨਰਕ ਤੋਂ ਡਰਨ, ਅਤੇ ਪੰਡਿਤਾਂ, ਗੁੰਥੀਆਂ ਕੋਲ ਸਵਰਗ ਦੀਆਂ ਚਾਬੀਆਂ ਹੋਣ। ਆਮ ਲੋਕੀ ਬਹੁਤ ਦੇਰ ਤੱਕ ਇਸ ਵਿਸ਼ਵਾਸ ਨਾਲ ਅੰਨ੍ਹੇਵਾਹ ਬੱਝੇ ਰਹੇ, ਕਿ ਤੀਰਥ ਸਥਾਨਾਂ ਤੇ ਪਵਿੱਤਰ ਅਸ਼ਨਾਨ ਮਗਰੋਂ ਅਤੇ ਹੋਰ ਅਨੇਕ ਅਵਸਰਾਂ ਤੇ ਪੁਜਾਰੀਆਂ ਨੂੰ ਦਾਨ ਦੇਣ ਨਾਲ, ਦੇਵਤਿਆਂ ਅੱਗੇ ਮਿਠਾਈਆਂ ਤੇ ਪੈਸੇ ਚੜ੍ਹਾਉਣ ਨਾਲ ਸਵਰਗ ਵਿਚ ਜਗ੍ਹਾ ਮਿਲਣ ਦਾ ਭਰੋਸਾ ਮਿਲ ਜਾਂਦਾ ਹੈ। ਦਇਆਨੰਦ ਨੇ ਇਕ ਯੁੱਗਾਂ ਪੁਰਾਣੇ ਵਹਿਮ ਦੀਆਂ ਜੜ੍ਹਾਂ ਕੱਟਣ ਦਾ ਅੱਤ ਜਤਨ ਕੀਤਾ, ਭਾਵੇਂ ਅਸਫਲ ਹੀ ਰਹੇ। ਇਹ ਬਦਕਿਸਮਤੀ ਦੀ ਗੱਲ ਹੈ ਕਿ ਉਸ ਤੋਂ ਮਗਰੋਂ ਕਿਸੇ ਵੀ ਧਾਰਮਿਕ ਨੇਤਾ ਨੇ ਇਹਨਾਂ ਬੇਤੁਕੇ ਰਸਮਾਂ ਅਤੇ ਨਿਰਾਰਥਕ ਧਾਰਮਿਕ ਅਮਲਾਂ ਨੂੰ ਠੀਕ ਕਰਨ ਦੀ ਲੋੜ ਨਹੀਂ ਮਹਿਸੂਸ ਕੀਤੀ। ਦਇਆਨੰਦ ਨੇ ਸਵਰਗ ਅਤੇ ਨਰਕ ਨੂੰ ਮਨ ਦੀਆਂ ਅਵਸਥਾਵਾਂ ਕਿਹਾ, ਨਾਕਿ ਆਤਮਾ ਨੂੰ ਉਹਨਾਂ ਦੇ ਕੀਤੇ ਕਰਮਾਂ ਅਨੁਸਾਰ ਸਾਹੇ ਸੁਖ ਆਨੰਦ ਪ੍ਰਦਾਨ ਕਰਨ ਲਈ ਜਾਂ ਕੁਕਰਮਾਂ ਲਈ ਤਸੀਹੇ ਦੇਣ ਲਈ ਸਥਾਈ ਰਿਹਾਇਸ਼ ਹੈ। ਦਇਆਨੰਦ ਅਨੁਸਾਰ, "ਅੱਤ ਦੀ ਖ਼ੁਸ਼ੀ ਨੂੰ ਹੀ ਸਵਰਗ ਕਿਹਾ ਜਾਂਦਾ ਹੈ, ਜਦੋਂ ਕਿ ਦੁਨਿਆਵੀ ਚੀਜ਼ਾਂ ਪਿਛੇ ਭੱਜ ਦੌੜ ਅਤੇ ਇਸ ਦੇ ਫਲਸਰੂਪ ਦੁੱਖ ਅਤੇ ਤਕਲੀਫ਼ਾਂ ਦੀ ਹੋਂਦ ਨਰਕ ਹੁੰਦਾ ਹੈ। ਸਵਰਗ ਦਾ ਸ਼ਾਬਦਿਕ

ਅਰਥ ਵਿਸ਼ੇਸ਼ ਖ਼ੁਸ਼ੀ ਹੈ। ਜਦੋਂ ਤੱਕ ਮਨੁਖ ਸਾਤਵਿਕਤਾ ਤੇ ਅਮਲ ਨਹੀਂ ਕਰਦਾ ਅਤੇ ਪਾਪ ਨੂੰ ਤਿਆਗਦਾ ਨਹੀਂ, ਉਹ ਵਿਸ਼ੇਸ਼ ਖ਼ੁਸ਼ੀ ਪ੍ਰਾਪਤ ਨਹੀਂ ਕਰ ਸਕਦਾ, ਅਤੇ ਦੁੱਖਾਂ ਤਕਲੀਫ਼ਾਂ ਤੋਂ ਮੁਕਤ ਨਹੀਂ ਹੋ ਸਕਦਾ।"

ਦਇਆਨੰਦ ਦੇ ਤਰਕਮਈ ਮਨ ਨੇ ਸਾਰੇ ਧਰਮ ਦੇ ਜ਼ਰੂਰੀ ਅੰਗ ਚਮਤਕਾਰਾਂ ਵਿਰੁਧ ਬੋਲਣ ਅਤੇ ਲਿਖਣ ਲਈ ਮਜਬੂਰ ਕੀਤਾ ਅਤੇ ਇਹ ਇਸ ਵਿਸ਼ਵਾਸ ਵਿਚੋਂ ਉਪਜਦੇ ਹਨ, ਕਿ ਹਿੰਦੂਆਂ ਦੇ ਵਿਸ਼ਵਾਸ ਅਨੁਸਾਰ ਰੱਬ ਅਵਤਾਰ ਧਾਰਦਾ ਹੈ, ਜਾਂ ਕਿ ਰੱਬ ਆਪਣਾ ਮਸੀਹਾ ਭੇਜਦਾ ਹੈ ਜਿਹਾ ਕਿ ਈਸਾਈਆਂ ਅਤੇ ਮੁਸਲਮਾਨਾਂ ਦਾ ਵਿਸ਼ਵਾਸ ਹੈ।

ਇਸ ਤੱਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਕਿ ਨਰਕ ਦੇ ਭੈ ਅਤੇ ਸੁਰਗ ਦੀ ਖਿੱਚ ਨੇ, ਅਨੰਤ ਸਮਿਆਂ ਤੋਂ ਅਨੇਕ ਲੋਕਾਂ ਨੂੰ ਆਪਣੇ ਵਿਹਾਰ ਤੇ ਕਾਬੂ ਰੱਖਣ, ਰੱਬ ਤੋਂ ਡਰਨ ਵਾਲੇ ਅਤੇ ਧਾਰਮਿਕ ਹੋਣ ਲਈ ਪ੍ਰੇਰਿਆ ਹੈ। ਪਰ ਮੱਧ ਕਾਲ ਵਿਚ ਸੰਸਾਰ ਦੀ ਪਾਦਰੀ (ਪੁਜਾਰੀ) ਸ਼੍ਰੇਣੀ ਨੇ ਦੈਵੀ ਨਾਰਾਜ਼ਗੀ ਤੋਂ ਬਚਣ ਲਈ, ਜਿਹੜੀ ਗ਼ਲਤੀਆਂ ਕਰਨ ਵਾਲੀਆਂ ਰੂਹਾਂ ਨੂੰ ਭੈ-ਭੀਤ ਸਜ਼ਾਵਾਂ ਦੇਣ ਦਾ ਕੰਮ ਕਰਦੀ ਸੀ, ਕਈ ਢੰਗ ਤਰੀਕੇ ਲੱਭ ਲਏ ਅਤੇ ਇਸ ਪ੍ਰਕਾਰ ਨੈਤਿਕਤਾ ਦੇ ਸਾਰੇ ਸਿਧਾਂਤ ਅਤੇ ਸਾਤਵਿਕ ਅਮਲਾਂ ਦੇ ਸਿਧਾਂਤਾਂ ਨੂੰ ਛਿੱਕੇ ਤੇ ਟੰਗ ਦਿਤਾ ਗਿਆ। ਦਇਆਨੰਦ ਜੀ ਦੇ ਸਮੇਂ ਵਿਚ ਵੀ ਸੁਰਗ ਦਾ ਜਾਦੂ ਕੋਈ ਬਹੁਤ ਕਮਜ਼ੋਰ ਨਹੀਂ ਸੀ, ਇਸ ਦਾ ਅੱਜ ਵੀ ਕਰੋੜਾਂ ਲੋਕਾਂ ਦੇ ਮਨਾਂ ਤੇ ਪੂਰਾ ਕਾਬੂ ਹੈ, ਅਤੇ ਇਸੇ ਕਰਕੇ ਦਇਆਨੰਦ ਨੇ ਧਰਮ ਪ੍ਰਤੀ ਗ਼ਲਤ ਧਾਰਨਾ ਤੋਂ ਬਚਾਉਣ ਲਈ ਚੇਤਾਵਨੀ ਦੇ ਕੇ ਬਹੁਤ ਲਾਭਦਾਇਕ ਕੰਮ ਕੀਤਾ ਹੈ।

ਦਇਆਨੰਦ ਦੇ ਸਮਾਜਿਕ ਸਿਧਾਂਤ ਵੇਦਾਂ, ਉਪਨਿਸ਼ਦਾਂ, ਦਰਸ਼ਨਾਂ, ਅਤੇ ਮੰਨੂ ਸਿਮਰਤੀ ਤੇ ਆਧਾਰਿਤ ਸਨ ਅਤੇ ਉਹ 'ਸੰਸਕਾਰ ਵਿਧੀਹ' ਅਤੇ 'ਸੱਤਿਆਰਥ ਪ੍ਰਕਾਸ਼' ਵਿਚ ਨੇਮਬੱਧ ਹਨ ਜਿਹੜੀਆਂ ਪੁਸਤਕਾਂ ਆਮ ਲੋਕਾਂ ਦੇ ਮਾਰਗ ਦਰਸ਼ਨ ਤੇ ਅਮਲਾਂ ਲਈ ਸਪੱਸ਼ਟ ਨੇਮ ਪੇਸ਼ ਕਰਦੀਆਂ ਹਨ। ਧਾਰਮਿਕ ਸੰਘਠਨ ਪ੍ਰਾਪਤ ਕਰਨ ਦੇ ਵਿਚਾਰ ਨਾਲ ਉਸ ਨੇ ਹਿੰਦੂ ਸਮਾਜ ਨੂੰ ਗੰਦਗੀ ਤੋਂ ਮੁਕਤ ਕਰਨ ਦਾ ਜਤਨ ਕੀਤਾ। ਉਸ ਨੇ ਇਕ ਸਮਾਜ-ਦਰਸ਼ਨਵੇਤਾ ਜਾਂ ਮੰਨੂ ਵਾਂਗ ਵਿਧੀ-ਦਾਤਾ ਹੋਣ ਦਾ ਦਾਅਵਾ ਕਦੇ ਨਹੀਂ ਕੀਤਾ, ਸਗੋਂ ਆਪ ਨੇ ਸਮਾਜ-ਸੁਧਾਰਾਂ ਅਤੇ ਸ਼੍ਰੇਣੀ-ਇਕਸੁਰਤਾ ਦੀ ਮਹੱਤਤਾ ਨੂੰ ਪੂਰੀ ਤਰ੍ਹਾਂ ਸਮਝਿਆ। ਭਾਵੇਂ ਉਸ ਵਿਚ ਇਕ ਸਾਧੂ ਵਾਲੇ ਸਾਰੇ ਗੁਣ ਸਨ ਅਤੇ ਇਕ ਰਿਸ਼ੀ ਦਾ ਜੀਵਨ ਜਿਉਂਦਿਆਂ ਉਹ ਭਾਂਜਵਾਦੀ ਨਹੀਂ ਸਨ ਅਤੇ ਨਾ ਹੀ ਉਹਨਾਂ ਨੂੰ ਆਤਮ-ਮੁਕਤੀ ਦੀ ਪ੍ਰਵਾਹ ਸੀ। ਦੇਸ਼ ਲਈ ਠਾਠਾਂ ਮਾਰਦੇ ਪਿਆਰ ਅਤੇ ਹਿੰਦੂ ਸਮਾਜ ਨਾਲ ਲਗਾਅ ਨੇ ਉਹਨਾਂ ਨੂੰ ਇਕ ਸੰਨਿਆਸੀ ਦਾ ਜੀਵਨ, ਜਿਹੜੇ ਜੰਗਲਾਂ ਦੀ ਇਕਾਂਤ ਵਿਚ ਅਤੇ ਪਹਾੜਾਂ ਦੀਆਂ ਕੰਦਰਾਂ ਵਿਚ ਰਹਿੰਦੇ ਹਨ, ਜਿਉਣ ਤੋਂ ਰੋਕੀ ਰੱਖਿਆ। ਦਿਮਾਗ਼ੀ ਬੰਧਨਾਂ ਅਤੇ ਸਦੀਆਂ ਪੁਰਾਣੀ ਸੁਸਤੀ ਤੋਂ ਹਿੰਦੂ ਸਮਾਜ ਨੂੰ ਮੁਕਤ ਕਰਨ ਦੀ ਆਪ ਦੀ ਇੱਛਾ ਨੇ ਆਪ ਨੂੰ ਸੰਸਾਰਿਕ ਸੁੱਖਾਂ ਅਤੇ ਸਹੂਲਤਾਂ ਨੂੰ ਤਿਆਗਣ ਦਾ ਰਾਹ ਦਰਸਾਇਆ ਅਤੇ

ਉਹਨਾਂ ਨੇ ਲੋਕਾਂ ਦੀ ਸੇਵਾ ਵਿਚ ਖੁਸ਼ੀ ਅਤੇ ਸ਼ਾਂਤੀ ਲੱਭੀ। ਇਹ ਗੱਲ ਸ਼ਾਇਦ ਆਪ ਦੇ ਸੁਝਾਅ ਤੇ ਹੋਈ ਕਿ ਆਰੀਆ ਸਮਾਜ ਦੇ ਸੰਵਿਧਾਨ ਦੇ ਨਿਰਦੇਸ਼ਕ ਸਿਧਾਂਤਾਂ ਵਿਚ ਇਕ ਧਾਰਾ ਪਾਈ ਗਈ ਜਿਸ ਉਤੇ ਅਮਲ ਕਰਕੇ ਆਤਮ-ਉਧਾਰ ਤੋਂ ਪਹਿਲਾਂ ਲੋਕ-ਭਲਾਈ ਦੇ ਕੰਮ ਕਰਨੇ ਜ਼ਰੂਰੀ ਕਰਾਰ ਦਿੱਤੇ ਗਏ। ਇਹ ਸਿਧਾਂਤ ਸਪੱਸ਼ਟ ਕਰਦਾ ਹੈ, "ਕਿਸੇ ਨੂੰ ਆਪਣੀ ਭਲਾਈ ਦੇ ਕੰਮ ਕਰਕੇ ਸੰਤੁਸ਼ਟ ਨਹੀਂ ਹੋ ਜਾਣਾ ਚਾਹੀਦਾ; ਸਗੋਂ ਉਸ ਨੂੰ ਲੋਕਾਂ ਦੀ ਭਲਾਈ ਵਿਚ ਹੀ ਆਪਣੀ ਭਲਾਈ ਦੀ ਆਸ ਰੱਖਣੀ ਚਾਹੀਦੀ ਹੈ।"

ਇਸ ਪ੍ਰਕਾਰ ਇਹ ਸਪੱਸ਼ਟ ਹੈ ਕਿ ਦਇਆਨੰਦ ਸਮਾਜ ਪ੍ਰਤੀ ਆਪਣੇ ਫ਼ਰਜ਼ਾਂ ਬਾਰੇ ਪੂਰੀ ਤਰ੍ਹਾਂ ਸੁਚੇਤ ਸਨ। ਉਹਨਾਂ ਦੇ ਹਿੰਦੂ ਗ੍ਰੰਥਾਂ ਦੇ ਗਹਿਰੇ ਅਧਿਐਨ ਅਤੇ ਲੰਬੀਆਂ ਯਾਤਰਾਂ ਨੇ ਆਪ ਨੂੰ ਇਸ ਗੱਲ ਲਈ ਪੱਕਾ ਕਰ ਦਿੱਤਾ, ਕਿ ਦੇਸ਼ ਲੋਕਾਂ ਵਿਚ ਘੋਰ ਗ਼ਰੀਬੀ ਅਤੇ ਪਛੜਿਆਪਣ, ਸਾਡੇ ਸਮਾਜਿਕ ਢਾਂਚੇ ਵਿਚ ਜ਼ੋਰਦਾਰ ਸੁਧਾਰਾਂ ਦੀ ਮੰਗ ਕਰਦੇ ਹਨ। ਇਸ ਕਰਕੇ ਆਪ ਨੇ ਸਮਾਜਕ ਅਨਿਆਂ ਅਤੇ ਪੁਜਾਰੀਆਂ ਦੇ ਵਿਸ਼ੇਸ਼ ਅਧਿਕਾਰਾਂ ਵਿਰੁੱਧ ਨਿਰੰਤਰ ਜੱਦੋ ਜਹਿਦ ਕੀਤੀ ਅਤੇ ਕਿੰਨੀਆਂ ਵੀ ਧਮਕੀਆਂ, ਜ਼ੋਰ ਜ਼ਬਰਦਸਤੀਆਂ ਜਾਂ ਲਾਲਚ ਉਹਨਾਂ ਦੇ ਚੁਣੇ ਹੋਏ ਰਾਹ ਤੋਂ ਹਟਾ ਨਾ ਸਕੇ। ਭਾਵੇਂ ਆਪ ਬ੍ਰਾਹਮਣ ਸਨ ਤਾਂ ਵੀ ਉਹਨਾਂ ਨੂੰ ਉਹਨਾਂ ਬ੍ਰਹਿਮਣਾਂ ਦੀ ਨਿੰਦਿਆ ਕਰਕੇ ਕੋਈ ਅਫ਼ਸੋਸ ਨਾ ਹੋਇਆ ਜਿਨ੍ਹਾਂ ਨੇ ਗ਼ਰੀਬਾਂ ਅਤੇ ਅਮੀਰਾਂ ਦੀ ਸੇਵਾ-ਭਾਵਨਾ ਅਤੇ ਮਿਹਰਬਾਨੀ ਕਾਰਨ ਮਿਲਦੀ ਭੀਖ ਤੇ ਜਿਉਂ ਕੇ ਆਪਣੇ ਆਪ ਨੂੰ ਨਿੰਦਣਯੋਗ ਬਣਾ ਲਿਆ ਸੀ। ਦਇਆਨੰਦ ਜੀ ਇਸ ਗੱਲ ਨਾਲ ਪੂਰੀ ਤਰ੍ਹਾਂ ਸਹਿਮਤ ਸਨ, ਕਿ ਹਿੰਦੂ ਸਮਾਜ ਨੂੰ ਸਖ਼ਤ ਝੰਜੋੜਨ ਦੀ ਲੋੜ ਹੈ ਅਤੇ ਇਸ ਨੂੰ ਗਹਿਰੀ ਨੀਂਦ ਵਿਚੋਂ ਜ਼ਾਤੀ ਵਿਰਸੇ ਦੇ ਗੜ੍ਹਾਂ, ਬੇਕਾਰ ਹੋ ਚੁਕੇ ਰਸਮਾਂ ਅਤੇ ਤਰਕ-ਹੀਣ ਪ੍ਰਥਾਵਾਂ ਨੂੰ ਪੂਰੀ ਤਰ੍ਹਾਂ ਢਹਿ ਢੇਰੀ ਕਰਕੇ ਹੀ ਉਠਾਇਆ ਜਾ ਸਕਦਾ ਹੈ।

ਇਸੇ ਕਰਕੇ, ਦਇਆਨੰਦ ਦੇ ਹਮਲੇ ਦਾ ਮੁੱਖ ਨਿਸ਼ਾਨਾ ਜ਼ਾਤ ਪਾਤ ਸੀ। ਉਸ ਨੇ ਬੜੀ ਹਿੰਮਤ ਨਾਲ ਦਾਅਵਾ ਕੀਤਾ ਜਿਹਾ ਕਿ ਪਹਿਲਾਂ ਕਿਸੇ ਨੇ ਨਹੀਂ ਕੀਤਾ, ਕਿ ਮੌਜੂਦਾ ਜ਼ਾਤ ਪਾਤ ਦੀ ਬੁਨਿਆਦ ਹੀ ਅਵਿਗਿਆਨਕ ਹੈ ਅਤੇ ਇਸ ਕਰਕੇ ਹਿੰਦੂ ਸਮਾਜ ਦੀ ਨਿਰੰਤਰਤਾ ਅਤੇ ਵਿਕਾਸ ਲਈ ਰੁਕਾਵਟ ਹੈ। ਭੂਤ ਦੇ ਰਿਸ਼ੀਆਂ ਦੇ ਸੰਕਲਪਾਂ ਅਨੁਸਾਰ ਵਰਣ-ਵਿਵਸਥਾ ਬਿਲਕੁਲ ਵੱਖਰੇ ਸਿਧਾਂਤਾਂ ਅਤੇ ਸੰਕਲਪਾਂ ਤੇ ਆਧਾਰਿਤ ਸੀ। ਅਤੇ ਜੇ ਹਿੰਦੂ ਸਮਾਜ ਨੇ ਜਿਉਣਾ ਹੈ ਅਤੇ ਸਮੇਂ ਨਾਲ ਤੁਰਨਾ ਹੈ ਤਾਂ ਇਸ ਨੂੰ ਪ੍ਰਾਚੀਨ ਸ਼ਾਸਤਰਾਂ ਅਤੇ ਸਿਮਰਤੀਆਂ ਦੇ ਅਸੂਲਾਂ ਅਤੇ ਸਿਧਾਂਤਾਂ ਅਨੁਸਾਰ ਆਪਣੇ ਆਪ ਨੂੰ ਸੁਧਾਰਨਾ ਪਵੇਗਾ।

ਦਇਆਨੰਦ ਨੇ ਪ੍ਰਾਰਥਨਾ, ਭਗਤੀ ਅਤੇ ਹਵਨ ਦਾ ਚੋਖਾ ਭੰਡਾਰ ਕਰ ਲਿਆ ਸੀ ਅਤੇ ਉਸ ਨੇ ਇਹਨਾਂ ਗੱਲਾਂ ਨੂੰ ਰੱਬ ਦੀ ਪੂਜਾ ਵਿਚ ਜ਼ਰੂਰੀ ਗੱਲਾਂ ਸਮਝਿਆ। ਆਪ ਅਨੁਸਾਰ ਸੰਧਿਆ ਜਾਂ ਸਵੇਰ ਸ਼ਾਮ ਦੀ ਪ੍ਰਾਰਥਨਾ ਪਰਮਾਤਮਾ ਦੇ ਗਿਆਨ ਲਈ ਮਨੁੱਖ ਨੂੰ ਤਿਆਰ ਕਰਦੀ ਹੈ। ਸੰਧਿਆ ਕਰਨ ਲਈ ਆਚਮਨ (ਹੱਥ ਦੀ ਚੂਲੀ

ਨਾਲ ਪਾਣੀ ਪੀਣਾ) ਅਤੇ ਮਾਰਜਨ (ਪਾਣੀ ਦਾ ਸਰੀਰ ਉਤੇ ਛਿਟਾ ਦੇਣਾ) ਦੇ ਆਰੰਭਕ ਕਰਮ ਹਨ। ਦਇਆਨੰਦ ਅਨੁਸਾਰ ਈਸ਼ਵਰੀ ਭਗਤੀ ਲਈ ਜ਼ਰੂਰੀ ਪੜਾਅ ਹਨ ਪ੍ਰਾਣਾਯਾਮ ਮਨਸਾ ਪਰੀਕਰਮ, ਉਸਤਤ ਅਤੇ ਉਪਾਸਨਾ। ਮਹਾਨ ਸਾਧੂ ਅਤੇ ਦਰਸ਼ਨਵੇਤਾ ਪਾਤੰਜਲੀ, ਜਿਸ ਦੀ ਉਦਾਹਰਣ ਦਇਆਨੰਦ ਨੇ ਸੱਤਿਆਰਥ ਪ੍ਰਕਾਸ਼ ਵਿਚ ਥਾਂ ਥਾਂ ਦਿੱਤੀ ਹੈ, ਨੇ ਪ੍ਰਾਣਾਯਾਮ (ਸਾਹ ਉਤੇ ਕਾਬੂ) ਦੀ ਮਹੱਤਤਾ ਬਾਰੇ ਇਸ ਪ੍ਰਕਾਰ ਲਿਖਿਆ ਹੈ :

"ਪ੍ਰਾਣਾਯਾਮ ਦੀ ਸਾਧਨਾ ਸਭੀ ਅਪਵਿੱਤਰ ਵਸਤਾਂ ਨੂੰ ਭਸਮ ਕਰਕੇ ਰੂਹ ਨੂੰ ਉੱਪਰ ਉਠਾ ਦਿੰਦੀ ਹੈ। ਰੂਹ ਵਿਚ ਗਿਆਨ ਦਾ ਚਾਨਣ ਰੂਹ ਦੇ ਮੁਕਤੀ ਪ੍ਰਾਪਤ ਹੋਣ ਤੱਕ ਵਧਦਾ ਚਲਾ ਜਾਂਦਾ ਹੈ।"

ਸੰਧਿਆ ਦੇ ਤਿੰਨ ਹੋਰ ਪੜਾਅ ਹਨ 'ਅਘ ਮਰਸਨ' ਜਾਂ ਪਛਤਾਵਾ ਅਤੇ ਪਾਪ ਦੇ ਵਿਚਾਰ ਤੋਂ ਵੀ ਪਰੇ ਰਹਿਣ ਦੀ ਤੀਬਰ ਇੱਛਾ, 'ਮਨਸਾ ਪਰੀਕਰਮਨ' ਜਾਂ ਆਪਣੇ ਮਨ ਨੂੰ ਸਰਬ-ਦਿਸ਼ਾਵਾਂ ਵਿਚ ਘੁਮਾ ਕੇ ਹਰ ਥਾਂ ਪਰਮਾਤਮਾ ਨੂੰ ਮਹਿਸੂਸ ਕਰਨਾ, 'ਉਪਾਸਥਨ' ਰੱਬ ਨੂੰ ਸਾਰੇ ਗਿਆਨ, ਜੀਵਨ, ਚਾਨਣ ਆਦਿਕ ਦਾ ਸਰੋਤ ਸਮਝਣਾ ਅਤੇ 'ਉਸਤਤ' ਜਾਂ ਸ਼ਲਾਘਾ, 'ਪ੍ਰਾਰਥਨਾ' ਜਾਂ ਬੇਨਤੀ ਕਰਨਾ ਅਤੇ 'ਉਪਾਸਨਾ' ਜਾਂ ਪਰਮਾਤਮਾ ਨਾਲ ਇਕਸੁਰਤਾ ਹਾਸਲ ਕਰਨਾ। 'ਸੰਧਿਆ-ਉਪਾਸਨਾ' ਦੇ ਗੁਣਾਂ ਉਤੇ ਅਮਲ ਕਰਕੇ ਦਇਆਨੰਦ ਜੀ ਪਵਿੱਤਰ ਜੀਵਨ ਜਾਂ ਉੱਚ ਕਰਮ ਕਰਨ, ਜਾਂ ਪਰਮਾਤਮਾ ਦੇ ਸਰਬ ਗਿਆਨੀ ਹੋਣ ਅਤੇ ਉਸ ਉਤੇ ਪੂਰੀ ਤਰ੍ਹਾਂ ਨਿਰਭਰ ਕਰ ਸਕਣ ਨੂੰ ਨੀਚਾ ਨਹੀਂ ਦਿਖਾਉਂਦੇ।

ਅੰਤ ਵਿਚ 'ਅਗਨੀਹੋਤਰ' ਬਾਰੇ ਕੁਝ ਸ਼ਬਦ, ਜਿਹੜਾ ਕਿ ਦਇਆਨੰਦ ਅਨੁਸਾਰ ਹਵਾ ਨੂੰ ਸਾਫ਼ ਕਰਦਾ ਹੈ ਅਤੇ ਸਿਹਤਵੰਦ ਜੀਵਨ ਬਣਾਉਂਦਾ ਹੈ ਅਤੇ ਇਸ ਨੂੰ ਹਰ ਦੁਨੀਆਦਾਰ ਨੂੰ ਆਪਣਾ ਨਿੱਤ ਨੇਮ ਦਾ ਦੂਜਾ ਫ਼ਰਜ਼ ਸਮਝਣਾ ਚਾਹੀਦਾ ਹੈ।

ਪੁਰਾਤਨ ਜ਼ਾਤੀ ਵੰਡ ਅਨੁਸਾਰ, ਕਿਸੇ ਦਾ 'ਵਰਣ' ਉਸ ਦੇ 'ਕਰਮ' ਜਾਂ ਵਿਹਾਰ ਨਾ ਕਿ ਜਨਮ, ਉਤੇ ਆਧਾਰਿਤ ਹੁੰਦਾ ਸੀ। ਮੰਨੂ ਸਿਮਰਤੀ ਚਾਰੇ ਵਰਣਾਂ ਦੇ ਫ਼ਰਜ਼ ਸਪੱਸ਼ਟ ਨਿਸ਼ਚਿਤ ਕਰਦੀ ਹੈ ਅਤੇ ਹਰ ਜ਼ਾਤੀ ਨੂੰ ਉਹਨਾਂ ਉਤੇ ਨਿਰੰਤਰ ਅਤੇ ਪੂਰੀ ਤਰ੍ਹਾਂ ਅਮਲ ਕਰਨ ਲਈ ਕਹਿੰਦੀ ਹੈ। ਪ੍ਰਾਚੀਨ 'ਵਰਣ ਵਿਵਸਥਾ' ਬਾਰੇ ਆਪਣਾ ਪੱਖ ਪੇਸ਼ ਕਰਦਿਆਂ, ਉਹਨਾਂ ਨੇ ਪੁਰਾਣੇ ਸਮਾਜਕ ਢਾਂਚੇ ਨੂੰ ਸੁਰਜੀਤ ਕਰਨ ਦਾ ਯਤਨ ਕੀਤਾ ਅਤੇ ਜ਼ਾਤੀ ਨਿਸ਼ਚਿਤ ਕਰਨ ਲਈ ਜ਼ਾਤੀ ਨਾਲੋਂ ਕਰਮ ਨੂੰ ਪ੍ਰਮੁੱਖਤਾ ਦੇ ਕੇ ਹਿੰਦੂ ਸਮਾਜ ਵਿਚੋਂ ਬੇਸੁਆਦੀ ਖ਼ਤਮ ਕਰਨ ਦਾ ਯਤਨ ਕੀਤਾ। ਇਸ ਮੰਤਵ ਵਿਚ ਉਹ ਕਿਸੇ ਹੱਦ ਤੱਕ ਸਫ਼ਲ ਵੀ ਹੋਏ। ਇਹ ਬਦਕਿਸਮਤੀ ਹੈ ਕਿ ਦਇਆਨੰਦ ਮਗਰੋਂ ਕਿਸੇ ਵੀ ਸਮਾਜ ਸੁਧਾਰਕ ਨੇ ਇਸ ਸਮਾਜਕ ਸਮੱਸਿਆ ਵੱਲ ਧਿਆਨ ਨਹੀਂ ਦਿਤਾ ਜਿਹੜੀ ਹਾਲੇ ਵੀ ਉਨੀ ਹੀ ਭਾਰੂ ਹੈ ਅਤੇ ਹਿੰਦੂ ਸਮਾਜ ਦੇ ਵਿਕਾਸ ਵਿਚ ਰੁਕਾਵਟ ਬਣੀ ਹੋਈ ਹੈ। ਇਸ ਮਾਮਲੇ ਵਿਚ ਦਇਆਨੰਦ ਆਪਣੇ ਸਮੇਂ ਤੋਂ ਅੱਗੇ ਸਨ ਅਤੇ ਮਗਰੋਂ ਦੇ ਸਮਾਜ-ਸੁਧਾਰਕਾਂ ਦੇ ਪਥਪ੍ਰਦਰਸ਼ਕ ਹੋਏ ਹਨ। ਜਦੋਂ ਕੋਈ ਵੀ ਸਮਾਜ ਸੁਧਾਰਕ ਅਛੂਤਾਂ ਅਤੇ ਦੱਲਿਤਾਂ ਦੀ ਹਾਲਤ ਸੁਧਾਰਨ ਬਾਰੇ

ਨਾ ਸੋਚ ਸਕਿਆ ਤਾਂ ਦਇਆਨੰਦ ਨੇ ਉਹਨਾਂ ਵਲੋਂ ਜ਼ੋਰਦਾਰ ਅਪੀਲ ਕਰਕੇ ਉਹਨਾਂ ਦਾ ਜੀਵਨ ਮਿਆਰ ਅਤੇ ਸਮਾਜਕ ਦਰਜਾ ਚੰਗੇਰਾ ਬਣਾਉਣ ਲਈ ਜੋ ਕੁਝ ਹੋ ਸਕਦਾ ਸੀ; ਕੀਤਾ। ਉਹਨਾਂ ਦੀ ਸ਼ੂਦਰ ਬਾਰੇ ਪ੍ਰੀਭਾਸ਼ਾ ਲਾਸਾਨੀ ਸੀ। ਜਦੋਂ ਇਕ ਵਾਰ ਉਹਦੇ ਕੋਲੋਂ ਪੁੱਛਿਆ ਗਿਆ ਸ਼ੂਦਰ ਕੌਣ ਹੈ, ਤਾਂ ਦਇਆਨੰਦ ਨੇ ਕਿਹਾ ਕਿ ਮੈਂ ਉਹਨਾਂ ਵਿਚੋਂ ਇਕ ਹਾਂ ਜਿਨ੍ਹਾਂ ਨੂੰ ਸਿਖਾਇਆ ਨਹੀਂ ਜਾ ਸਕਦਾ। ਸ਼੍ਰੇਣੀ ਦੇ ਜਨਮ ਉਤੇ ਆਧਾਰਿਤ ਪ੍ਰਵਾਣ ਕੀਤੇ ਜਾਣ ਵਿਰੁੱਧ ਆਪ ਦੀ ਦਲੀਲ ਬੜੀ ਪ੍ਰਤਿਭਾਸ਼ਾਲੀ ਸੀ। ਜਦੋਂ ਇਕ ਆਦਮੀ ਨੇ ਵਾਰਾਣਸੀ ਵਿਖੇ ਇਸ ਸੰਬੰਧੀ ਉਹਨਾਂ ਦੇ ਵਿਚਾਰ ਜਾਨਣੇ ਚਾਹੇ ਤਾਂ ਉਹਨਾਂ ਕਿਹਾ, ਕਿ ਕੋਈ ਵੀ ਆਦਮੀ ਜਨਮ ਦੇ ਆਧਾਰ ਤੇ ਬ੍ਰਾਹਮਣ ਨਹੀਂ ਹੋ ਸਕਦਾ। ਉਹਨਾਂ ਨੇ ਪ੍ਰਸ਼ਨ ਕਰਤਾ ਉਤੇ ਉਲਟਾ ਪ੍ਰਸ਼ਨ ਕੀਤਾ : "ਜੇ ਕਿਸੇ ਬ੍ਰਾਹਮਣ ਦੇ ਦੋ ਪੁੱਤਰ ਹੋਣ ਤੇ ਉਹਨਾਂ ਵਿਚੋਂ ਇਕ, ਮਗਰੋਂ ਜਾ ਕੇ ਈਸਾਈ ਜਾਂ ਮੁਸਲਮਾਨ ਬਣ ਜਾਵੇ ਤਾਂ ਕੀ ਉਸ ਨੂੰ ਤਾਂ ਵੀ ਬ੍ਰਾਹਮਣ ਮੰਨਿਆ ਜਾਵੇਗਾ ? ਜੇ ਉਸ ਨੂੰ ਬ੍ਰਾਹਮਣ ਨਹੀਂ ਸਮਝਿਆ ਜਾ ਸਕਦਾ ਤਾਂ ਇਹ ਗੱਲ ਕਿਵੇਂ ਮੰਨੀ ਜਾ ਸਕਦੀ ਹੈ ਕਿ 'ਬ੍ਰਾਹਮਣ' ਦਾ ਦਰਜਾ ਜਨਮ ਨਾਲ ਕਿਵੇਂ ਮਿਲ ਸਕਦਾ ਹੈ ?"

ਹਿੰਦੂਆਂ ਦੀ ਘਟ ਰਹੀ ਗਿਣਤੀ ਨੂੰ ਰੋਕਣ ਲਈ ਦਇਆਨੰਦ ਨੇ ਇਕ ਹੋਰ ਕ੍ਰਾਂਤੀਕਾਰੀ ਕਦਮ ਇਹ ਚੁੱਕਿਆ ਕਿ ਦੂਜੇ ਫ਼ਿਰਕਿਆਂ ਦੇ ਲੋਕਾਂ ਨੂੰ ਹਿੰਦੂ ਮਤ ਵਿਚ ਸ਼ਾਮਿਲ ਕਰਨਾ ਅਤੇ ਹੌਸਲਾ ਦੇਣਾ ਸੀ।

ਇਸ ਨੂੰ ਸ਼ੁੱਧੀ ਲਹਿਰ ਕਿਹਾ ਗਿਆ। ਇਸ ਦਾ ਮੰਤਵ ਈਸਾਈਆਂ ਦੀਆਂ ਦੇਸ਼ ਭਰ ਵਿਚ ਈਸਾਈਅਤ ਫੈਲਾਉਣ ਦੀਆਂ ਮਿਸ਼ਨਰੀ ਕਾਰਵਾਈਆਂ ਨੂੰ ਰੱਦ ਕਰਨਾ ਸੀ। ਇਹ ਗੱਲ ਵੀ ਅੱਖੋਂ ਉਹਲੇ ਨਹੀਂ ਹੋਣੀ ਚਾਹੀਦੀ ਕਿ ਈਸਾਈ ਮਿਸ਼ਨਰੀਆਂ, ਜਿਨ੍ਹਾਂ ਨੂੰ ਉਹਨਾ ਦੇ ਦੇਸ਼ਾਂ ਦੀਆਂ ਸਰਕਾਰਾਂ ਅਤੇ ਲੋਕਾਂ ਵਲੋਂ ਪੂਰੀ ਮਾਇਕ ਸਹਾਇਤਾ ਪ੍ਰਾਪਤ ਸੀ ਜਿਸ ਦੇ ਸਿਰ ਤੇ ਈਸਾ ਦਾ ਪ੍ਰਚਾਰ ਕਰ ਰਹੇ ਸਨ, ਉਹਨਾਂ ਨੇ ਹਿੰਦੂ-ਮੱਤ ਅਤੇ ਹਿੰਦੂ ਸਮਾਜ ਵਿਰੁੱਧ ਬਹੁਤ ਕੁਝ ਕਿਹਾ। ਇਸੇ ਕਰਕੇ ਦਇਆਨੰਦ ਨੇ, ਉਹਨਾਂ ਨੂੰ 'ਸ਼ੁੱਧੀ' ਲਹਿਰ ਵਿਚ ਉਸ ਦਾ ਸਾਥ ਦੇਣ ਲਈ ਕਹਿੰਦਿਆਂ, ਈਸਾਈਅਤ ਦੇ ਸਿਧਾਂਤਾਂ ਤੇ ਸੰਕਲਪਾਂ ਦੀ ਨਿਖੇਧੀ ਕਰਨ ਨੂੰ ਸ਼ਹਿ ਦੇ ਕੇ, ਹਿੰਦੂ ਸਮਾਜ ਵਿਚ ਵਿਦੇਸ਼ੀ ਪ੍ਰਭਾਵਾਂ ਨੂੰ ਸਮਾ ਲੈਣ ਨੂੰ ਸੁਰਜੀਤ ਕਰਨ ਦਾ ਯਤਨ ਕੀਤਾ। ਇਸ ਦਾ ਲੋੜੀਂਦਾ ਪ੍ਰਭਾਵ ਪਿਆ। ਨਿਮਨ ਸ਼੍ਰੇਣੀ ਹਿੰਦੂਆਂ ਦੀ ਧਰਮ ਬਦਲੀ ਦੀ ਲਹਿਰ ਭਾਵੇਂ ਪੂਰੀ ਤਰ੍ਹਾਂ ਰੁਕੀ ਤਾਂ ਨਾ, ਪਰ ਮੱਧਮ ਜ਼ਰੂਰ ਪੈ ਗਈ। ਦਇਆਨੰਦ ਨੇ ਦੋ ਮੁਸਲਮਾਨਾਂ ਦੇਹਰਾਦੂਨ ਵਿਚ ਮੁਹੰਮਦ ਉਮਰ ਅਤੇ ਲਖਨਊ ਵਿਚ ਮੌਲਾਨਾ ਮੁਹੰਮਦ ਹੁਸੈਨ ਨੂੰ ਹਿੰਦੂ ਬਣਾ ਕੇ ਇਸ ਪਾਸੇ ਪਹਿਲ ਕੀਤੀ। ਉਹਨਾਂ ਦੇ ਧਰਮ ਬਦਲੀ ਦੀ ਆਗਿਆ ਦੇਣ ਬਾਰੇ ਆਪ ਦੇ ਵਿਚਾਰਾਂ ਕਾਰਨ ਹੀ ਮੁੱਲਾਂ ਅਤੇ ਪਾਦਰੀ ਉਹਨਾਂ ਦਾ ਵਿਰੋਧ ਕਰ ਰਹੇ ਸਨ।

ਦਇਆਨੰਦ ਨੂੰ ਪ੍ਰਾਚੀਨ 'ਵਰਣਾਸ਼ਰਮ' ਵਿਚ ਨਿਰਵਿਵਾਦ ਵਿਸ਼ਵਾਸ ਸੀ ਅਤੇ ਆਪ ਨੇ ਇਸ ਨੂੰ ਸੁਰਜੀਤ ਕਰਨ ਦਾ ਬਹੁਤ ਜਤਨ ਕੀਤਾ। ਉਹ ਇਹ ਭੁੱਲ ਗਏ

ਕਿ ਭੁੱਲੀ ਚੀਜ਼ ਚਾਹੇ ਕਿੰਨੀ ਵੀ ਲਾਭਦਾਇਕ ਕਿਉਂ ਨਾ ਹੋਵੇ ਉਸ ਨੂੰ ਆਸਾਨੀ ਨਾਲ ਸੁਰਜੀਤ ਨਹੀਂ ਕੀਤਾ ਜਾ ਸਕਦਾ। ਇਸ ਮਾਮਲੇ ਵਿਚ ਆਪ ਦਾ ਆਦਰਸ਼ਵਾਦ ਆਪ ਦੇ ਯਥਾਰਥਵਾਦ ਉਤੇ ਹਾਵੀ ਰਿਹਾ। ਇਸ ਤੱਥ ਦੇ ਬਾਵਜੂਦ ਕਿ ਇਕ ਆਦਰਸ਼ ਸਦਾ ਇਕ ਆਦਰਸ਼ ਹੀ ਰਹਿੰਦਾ ਹੈ, ਤਾਂ ਵੀ ਉਸ ਪਾਸੇ ਯਤਨ ਕਰਨ ਦਾ ਕੋਈ ਹਰਜ਼ ਨਹੀਂ ਹੁੰਦਾ। ਕਈ ਲੋਕਾਂ ਨੇ ਮਹਾਤਮਾ ਗਾਂਧੀ ਨੂੰ ਵੀ ਹਵਾਈ ਕਿਲ੍ਹੇ ਬਣਾਊ ਅਤੇ ਸੁਪਨੇ ਲੈਣ ਵਾਲਾ ਕਿਹਾ ਹੈ, ਪਰ ਵੱਡੇ ਆਦਮੀ ਸਭ ਯੁੱਗਾਂ ਵਿਚ ਇਸੇ ਤਰ੍ਹਾਂ ਦੇ ਰਹੇ ਹਨ। ਜੇ ਮਨੁੱਖ ਆਪਣੀ ਗੱਡੀ ਸਤਾਰਿਆਂ ਵੱਲ ਨਾ ਧਕਦਾ ਤਾਂ ਉਹ ਅੱਜ ਚੰਦ ਤਕ ਨਾ ਪਹੁੰਚ ਸਕਿਆ ਹੁੰਦਾ। ਦਇਆਨੰਦ ਦਾ ਵਿਸ਼ਵਾਸ ਅੰਦਰਲੇ ਆਪੇ ਉਤੇ ਵਿਜੇ ਪਾਉਣ ਦਾ ਸੀ, ਜਿਹੜਾ ਕਿ ਕੋਈ ਆਸਾਨ ਕੰਮ ਨਹੀਂ ਹੈ, ਅਤੇ ਅੰਦਰਲੇ ਆਪੇ ਨੂੰ ਜੀਵਨ ਨੂੰ ਨੇਮ-ਬੱਧ ਅਤੇ ਹੁਕਮ-ਬਧ ਕਰਕੇ ਹੀ ਕਾਬੂ ਕੀਤਾ ਜਾ ਸਕਦਾ ਹੈ। ਇਹੀ ਪ੍ਰਸਤਾਵਨਾ ਸੀ ਪ੍ਰਾਚੀਨ 'ਵਰਣਾਸ਼ਰਮ' ਦੀ ਜਿਹੜਾ ਕਿ ਸਮੇਂ ਨਾਲ ਸਾਡੇ ਹੱਥਾਂ ਵਿਚੋਂ ਤਿਲ੍ਹਕ ਗਿਆ। ਦਇਆਨੰਦ ਨੇ ਇਸ ਉਤੇ ਵਿਸ਼ਵਾਸ ਕਰਨਾ ਚਾਹਿਆ। ਉਸ ਨੇ ਆਪਣੇ ਭਾਸ਼ਣਾਂ, ਪ੍ਰਵਚਨਾਂ ਤੇ ਦੋ ਮਸ਼ਹੂਰ ਪੁਸਤਕਾਂ — 'ਸੱਤਿਆਰਥ ਪ੍ਰਕਾਸ਼' ਅਤੇ 'ਸੰਸਕਾਰ ਵਿਧੀਹ' ਰਾਹੀਂ ਖ਼ੁਦ ਪ੍ਰਚਾਰ ਕੀਤਾ। ਇਹਨਾਂ ਪੁਸਤਕਾਂ ਦਾ ਮੁਖ ਸਰੋਤ ਸਨ ਵੇਦ, ਬ੍ਰਹਿਮਨ, ਸੂਤਰ ਅਤੇ ਮੰਨੂ ਸਿਮਰਤੀ।

'ਵਰਣਾਸ਼ਰਮ ਧਰਮ' ਨੂੰ ਛੋਟੀਆਂ ਵੱਡੀਆਂ ਚਾਲ੍ਹੀ ਰਸਮਾਂ (ਸੰਸਕਾਰਾਂ) ਨਾਲ ਨੇਮ-ਬੱਧ ਕੀਤਾ ਗਿਆ। ਸ਼ਾਇਦ ਦੁਨੀਆਂ ਦੇ ਕਿਸੇ ਵੀ ਧਰਮ ਨੇ ਜੀਵਨ ਨੂੰ ਇੰਨੀ ਨੀਝ ਨਾਲ ਨੇਮ-ਬੱਧ ਕਰਨ ਦਾ ਯਤਨ ਨਾ ਕੀਤਾ ਹੋਵੇ ਜਿੰਨੀ ਨਾਲ ਹਿੰਦੂ ਧਰਮ ਨੇ ਕੀਤਾ। ਇਹ ਸੰਸਕਾਰ ਬੱਚੇ ਦੇ ਜਨਮ ਤੋਂ ਵੀ ਪਹਿਲਾਂ ਸ਼ੁਰੂ ਹੋ ਕੇ ਉਸ ਦੇ ਅੰਤ ਦੇ ਮਗਰੋਂ ਤਕ ਚਲਦੇ ਰਹਿੰਦੇ ਹਨ। ਉਹ ਬ੍ਰਾਹਮਣਾਂ ਦੀ ਆਮ ਲੋਕਾਂ ਦੀ ਭਲਾਈ ਬਾਰੇ ਚਿੰਤਾ ਅਤੇ ਉਹਨਾਂ ਦੀ ਸਮਾਜ ਵਿਚ ਆਰਥਕ ਪਾਏਦਾਰੀ ਅਤੇ ਪ੍ਰਭੁਤਾ ਦੇ ਫ਼ਿਕਰ ਦਾ ਚੋਖਾ ਸਬੂਤ ਪੇਸ਼ ਕਰਦੇ ਹਨ! ਭਾਵੇਂ ਦਇਆਨੰਦ ਨੇ ਪੁਜਾਰੀ ਸ਼੍ਰੇਣੀ ਦੇ ਵਿਸ਼ੇਸ਼ਾਧਿਕਾਰ ਨੂੰ, ਇਸ ਸ਼੍ਰੇਣੀ ਵਿਚ ਕਿਸੇ ਵੀ ਸੰਸਕ੍ਰਿਤ ਵਿਦਵਾਨ ਨੂੰ ਦਾਖ਼ਲ ਕਰਕੇ ਖ਼ਤਮ ਕਰਨ ਦਾ ਯਤਨ ਕੀਤਾ ਪਰ ਉਸ ਨੇ ਵੀ ਸੋਲ੍ਹਾਂ ਸੰਸਕਾਰਾਂ ਨੂੰ ਉਸੇ ਤਰ੍ਹਾਂ ਪ੍ਰਵਾਣ ਕੀਤਾ ਅਤੇ ਸਾਰੇ ਗ੍ਰਿਸਤੀਆਂ ਲਈ ਇਹਨਾਂ ਉਤੇ ਅਮਲ ਕਰਨ ਦਾ ਫ਼ਰਜ਼ ਦੱਸਿਆ। ਸਾਡਾ ਮੰਤਵ ਇੰਨੇ ਨਾਲ ਹੀ ਇਥੇ ਪੂਰਾ ਹੋ ਜਾਵੇਗਾ ਜੇ ਅਸੀਂ ਇਹਨਾਂ ਸਹਿਤ ਇਸ ਦੇ ਕੁਝ ਮੁਖ ਲੱਛਣਾਂ ਅਤੇ ਗੁਣਾਂ ਦਾ ਵਿਸ਼ਲੇਸ਼ਣ ਕਰ ਲਈਏ।

ਭਾਵੇਂ ਹਰ ਗ੍ਰਹਿਸਤੀ ਲਈ 16 ਸੰਸਕਾਰਾਂ ਤੇ ਅਮਲ ਕਰਨਾ ਲਾਜ਼ਮੀ ਮੰਨਿਆ ਹੈ, ਪਰ ਮਗਰੋਂ ਜਾ ਕੇ ਮਹੱਤਵਪੂਰਨ ਤਿੰਨ ਚਹੁੰ ਤੇ ਅਮਲ ਕੀਤਾ ਗਿਆ। ਇਸ ਤਰ੍ਹਾਂ ਲੋਕਾਂ ਵਿਚ ਇਹਨਾਂ ਪ੍ਰਤੀ ਵਧ ਰਹੇ ਵਿਰੋਧ ਅਤੇ ਲਾਪ੍ਰਵਾਹੀ ਕਾਰਨ ਹੋਇਆ ਹੋਵੇਗਾ। ਜਿਵੇਂ-ਜਿਵੇਂ ਵਕਤ ਗੁਜ਼ਰਦਾ ਗਿਆ, ਪੁਜਾਰੀ ਸ਼੍ਰੇਣੀ ਨੇ ਰਸਮਾਂ ਤੇ ਅਮਲ ਕਾਫ਼ੀ ਮਹਿੰਗਾ ਕੰਮ ਬਣਾ ਦਿੱਤਾ, ਅਤੇ ਉਹਨਾਂ ਦੀ ਗਿਣਤੀ ਹੌਲੀ ਹੌਲੀ

ਘਟ ਗਈ। ਉਹਨਾਂ ਸੰਸਕਾਰਾਂ ਦਾ ਨਿਭਾਅ ਇੰਨਾ ਪੇਚੀਦਾ ਸਮਾਂ-ਖਾਊ ਮਾਮਲਾ ਬਣ ਗਿਆ ਕਿ ਉਹਨਾਂ ਦੀ ਪੂਰਤੀ ਲਈ ਸਿਰਫ਼ ਨਰਕ ਦਾ ਡਰ ਜਾਂ ਮਨੁੱਖ ਜਾਮੇ ਤੋਂ ਬਿਨਾਂ ਦੂਜਿਆਂ ਵਿਚ ਜੰਮਣ ਦਾ ਡਰ ਹੀ ਇਹਨਾਂ ਦਾ ਕਾਰਣ ਰਹਿ ਗਿਆ। ਇਸ ਕਰਕੇ ਦਇਆਨੰਦ ਨੇ ਇਹਨਾਂ ਦੀਆਂ ਰਹੁ-ਰੀਤਾਂ ਨੂੰ ਸੁਖਾਜਿਆ ਅਤੇ ਇਹਨਾਂ ਦੀ ਪੂਰਤੀ ਲਈ ਕਿਸੇ ਬ੍ਰਾਹਮਣ ਦੀ ਲੋੜ ਨੂੰ ਗ਼ੈਰ-ਜ਼ਰੂਰ ਕਰਾਰ ਦੇ ਕੇ ਸਸਤਿਆਂ ਕਰਕੇ ਬਹੁਤ ਚੰਗਾ ਕੰਮ ਕੀਤਾ। ਦਇਆਨੰਦ ਅਨੁਸਾਰ ਇਹਨਾਂ ਰਹੁ-ਰੀਤਾਂ ਦੇ ਅਮਲ ਵਿਚ, ਇਕ ਸ਼ਾਦੀ ਦੀ ਰਸਮ ਇਕ ਘੰਟੇ ਵਿਚ ਨੇਪਰੇ ਚਾੜ੍ਹੀ ਜਾ ਸਕਦੀ ਹੈ ਅਤੇ ਇਸ ਵਿਚ ਦਿਖਾਵੇ ਦੀ ਕੋਈ ਲੋੜ ਨਹੀਂ। ਅੰਤਮ ਸੰਸਕਾਰ ਵੀ ਦੋ ਘੰਟਿਆਂ ਵਿਚ ਪੂਰਾ ਹੋ ਸਕਦਾ ਹੈ।

ਕਿਸੇ ਗ੍ਰਹਿਸਤੀ ਲਈ ਸਭ ਤੋਂ ਪਹਿਲਾ 'ਗਰਭਾਧਾਨ ਸੰਸਕਾਰ' ਹੁੰਦਾ ਹੈ ਜਿਹੜਾ ਕਿ ਗਰਭ ਗ੍ਰਹਿਣ ਲਈ ਕਰਨਾ ਜ਼ਰੂਰੀ ਹੈ। ਦਇਆਨੰਦ ਅਨੁਸਾਰ, ਸ਼ਾਦੀ ਦੀ ਘਟੋ ਘੱਟ ਉਮਰ ਲੜਕੀ ਲਈ ਸੋਲ੍ਹਾਂ ਸਾਲ ਅਤੇ ਲੜਕੇ ਲਈ ਪੱਚੀ ਵਰ੍ਹੇ ਅਤੇ ਵੱਧ ਤੋਂ ਵੱਧ ਲੜਕੀ ਲਈ ਚੌਵੀ ਵਰ੍ਹੇ ਅਤੇ ਲੜਕੇ ਲਈ ਅਠਤਾਲੀ ਵਰ੍ਹੇ ਹੋ ਸਕਦੀ ਹੈ। ਵੱਧ ਤੋਂ ਵੱਧ ਉਮਰ ਵਿਚ ਕੀਤੇ ਗਏ ਵਿਆਹ ਪਹਿਲੇ ਪ੍ਰਕਾਰ ਦੇ ਵਿਆਹਾਂ ਨਾਲੋਂ ਉਚੇਰੇ ਹੁੰਦੇ ਹਨ ਕਿਉਂਕਿ ਇਸ ਉਮਰ ਵਿਚ ਦੋਹਾਂ ਦੇ ਸਰੀਰ ਅਤੇ ਮਨ ਦੇ ਗੁਣ ਪੂਰੀ ਤਰ੍ਹਾਂ ਵਿਕਸਿਤ ਹੋ ਚੁਕੇ ਹੁੰਦੇ ਹਨ।

ਵੈਦਿਕ ਰਸਮਾਂ ਅਨੁਸਾਰ ਹੋਣ ਵਾਲੀ ਸ਼ਾਦੀ ਵਿਚ ਦਾਜ ਲੈ ਕੇ ਲੜਕੀ ਦੇ ਮਾਪਿਆਂ ਤੋਂ ਨਾਜਾਇਜ਼ ਫ਼ਾਇਦਾ ਉਠਾਉਣ ਲਈ ਕੋਈ ਥਾਂ ਨਹੀਂ ਹੈ। ਵੈਦਿਕ ਯੁੱਗ ਵਿਚ ਆਤਮ ਚੋਣ ਰਾਹੀਂ, ਜਾਂ 'ਸ੍ਵੰਬਰ ਵਿਆਹ' ਨੂੰ ਮਾਪਿਆਂ ਵਲੋਂ ਨਿਸ਼ਚਿਤ ਜੋੜੇ ਨਾਲੋਂ ਤਰਜੀਹ ਦਿਤੀ ਜਾਂਦੀ ਸੀ। ਦਇਆਨੰਦ ਅਨੁਸਾਰ, "ਜਦੋਂ ਤਕ ਇਸ ਦੇਸ਼ ਵਿਚ ਸਾਧੂ ਅਤੇ ਸੰਤ, ਰਾਜੇ ਅਤੇ ਮਹਾਰਾਜੇ ਅਤੇ ਹੋਰ ਲੋਕ ਆਪਣੀ ਮਰਜ਼ੀ ਦੀ ਚੋਣ ਦੇ ਵਿਆਹਾਂ ਉਤੇ ਅਮਲ ਕਰਦੇ ਰਹੇ, ਉਦੋਂ ਤਕ ਸਮਾਜ ਲਗਾਤਾਰ ਵਿਕਾਸ ਕਰਦਾ ਰਿਹਾ ਹੈ। ਵਿਆਹ ਸਦਾ ਬ੍ਰਹਿਮਚਰਜ ਦੀ ਉਮਰ ਮਗਰੋਂ ਹੁੰਦੇ ਹਨ ਜਿਸ ਦੌਰਾਨ ਗਿਆਨ ਤੇ ਸੰਸਕ੍ਰਿਤੀ ਗ੍ਰਹਿਣ ਕਰਕੇ ਸਰੀਰਕ ਵਿਕਾਸ ਸੰਪੂਰਨ ਕੀਤਾ ਜਾਂਦਾ ਸੀ। ਜਦੋਂ ਤੋਂ ਭਾਰਤ ਦੇ ਲੋਕਾਂ ਨੇ ਬ੍ਰਹਿਮਚਰਜ ਅਤੇ ਗਿਆਨ ਦੀ ਖੋਜ ਨੂੰ ਤਿਆਗਣਾ ਸ਼ੁਰੂ ਕਰ ਦਿੱਤਾ ਹੈ, ਅਤੇ ਇਸ ਦੀ ਥਾਂ ਬਚਪਨ-ਵਿਆਹ ਸ਼ੁਰੂ ਕਰ ਦਿਤੇ ਹਨ — ਉਹ ਵੀ ਮਾਪਿਆਂ ਦੀ ਨਿਗਰਾਨੀ ਹੇਠ — ਉਦੋਂ ਤੋਂ ਭਾਰਤ ਹੌਲੀ ਹੌਲੀ ਪਤਨ ਵੱਲ ਜਾ ਰਿਹਾ ਹੈ।" (ਸੱਤਿਆਰਥ ਪ੍ਰਕਾਸ਼, ਕਾਂਡ 4, ਸਫ਼ਾ 95-96)। ਇਸ ਕਰਕੇ ਦਇਆਨੰਦ ਨੇ ਆਪਣੀ ਮਰਜ਼ੀ ਨਾਲ ਵਿਆਹ ਕਰਵਾਉਣ ਦੀ ਵਕਾਲਤ ਕੀਤੀ ਹੈ। ਜਿਸ ਦਾ ਆਧਾਰ ਕਿਸੇ ਵਿਅਕਤੀ ਦੀ ਵਿਦਿਆ, ਗੁਣ ਅਤੇ ਇਛਾਵਾਂ ਹੁੰਦਾ ਹੈ। 'ਸੱਤ ਪਥ ਬ੍ਰਹਿਮਣ' ਦੀ ਰਚਨਾ ਅਨੁਸਾਰ ਆਪ ਨੇ ਦੂਰ ਦੁਰਾਡੇ ਦੇ ਵਿਆਹਾਂ ਦਾ ਪੱਖ ਪੂਰਿਆ — ਇਕ ਲੜਕਾ ਦੂਰ ਦੀ ਲੜਕੀ ਨਾਲ ਅਤੇ ਲੜਕੀ ਦੂਰ ਦੇ ਲੜਕੇ ਨਾਲ ਸ਼ਾਦੀ ਕਰੇ। ਦਇਆਨੰਦ ਅਨੁਸਾਰ, ਇਸ ਨਾਲ ਦੰਪਤੀ ਵਿਚ ਵਧੇਰੇ ਪਿਆਰ ਪੈਦਾ ਹੁੰਦਾ ਹੈ।

ਦਇਆਨੰਦ ਅਨੁਸਾਰ, ਅੰਤਮ ਸੰਸਕਾਰ, ਕਿਸੇ ਦੇ ਚਿਤਾ ਵਿਚ ਰੱਖ ਕੇ ਸੜ ਜਾਣ ਨਾਲ ਹੀ ਖ਼ਤਮ ਹੋ ਜਾਂਦਾ ਹੈ। 'ਸੰਸਕਾਰ ਵਿਧੀਹ' ਵਿਚ ਦਿਤੇ ਗਏ 'ਯਜੁਰ ਵੇਦ' ਦੇ ਹਵਾਲੇ ਅਨੁਸਾਰ, ਇਹ ਰਸਮ ਮੁਰਦਾ ਸਰੀਰ ਦੇ ਦਾਹ ਸੰਸਕਾਰ ਨਾਲ ਹੀ ਖ਼ਤਮ ਹੋ ਜਾਂਦੀ ਹੈ (ਭਸਮਾਤ੍ਰੰਮ ਸ੍ਰੀਰਮ)। ਤੀਜੇ ਦਿਨ ਮਿਰਤਕ ਦੀਆਂ ਬਾਕੀ ਹੱਡੀਆਂ ਚੁਣ ਕੇ ਕਿਤੇ ਜ਼ਮੀਨ ਵਿਚ ਦੱਬ ਦੇਣੀਆਂ ਚਾਹੀਦੀਆਂ ਹਨ। ਦਇਆਨੰਦ ਨੇ ਸ਼ਰਾਧ ਦੀ ਰਸਮ ਨੂੰ ਪ੍ਰਵਾਣ ਨਹੀਂ ਕੀਤਾ ਜਿਸ ਵਿਚ ਮਿਰਤਕ ਦਾ ਪ੍ਰਵਾਰ ਆਪਣੇ ਜਾਣੂਆਂ ਨੂੰ ਬੁਲਾ ਕੇ ਭੋਜਨ ਖਵਾਉਂਦਾ ਹੈ। ਇਹ ਗੱਲ ਬਹੁਤ ਬਦਕਿਸਮਤੀ ਦੀ ਹੈ, ਕਿ ਇਸ ਰਿਸ਼ੀ ਦੀ ਇਸ ਸਿਆਣੀ ਰਾਏ ਦਾ ਕੋਈ ਅਸਰ ਨਹੀਂ ਹੋਇਆ ਅਤੇ ਇਹ ਬੁਰੀ ਰਸਮ ਹਾਲੇ ਚਾਲੂ ਹੈ।

ਉਪ੍ਰੰਤ ਦੋ ਮੁੱਖ ਰਸਮਾਂ ਤੋਂ ਇਲਾਵਾ ਦਇਆਨੰਦ ਨੇ ਬਾਕੀ ਦੇ ਬਾਰਾਂ ਸੰਸਕਾਰਾਂ ਨੂੰ ਸੁਰਜੀਤ ਕਰਨ ਲਈ ਵੀ ਕਿਹਾ।

ਦਇਆਨੰਦ ਦੇ ਸਮਾਜਕ ਪੁਨਰ-ਪ੍ਰਬੰਧ ਵਿਚ ਔਰਤ ਦਾ ਭਾਗ ਵੀ ਮਹੱਤਵਪੂਰਨ ਸੀ। ਉਹਨਾਂ ਨੇ ਚਾਹਿਆ ਕਿ ਹਰ ਸੰਭਵ ਢੰਗ ਨਾਲ ਔਰਤ ਦਾ ਦਰਜਾ ਚੰਗੇਰਾ ਬਣਾਇਆ ਜਾਵੇ। ਉਹ ਪਰਦੇ ਦੀ ਪ੍ਰਥਾ ਦੇ ਵਿਰੁੱਧ ਸਨ ਅਤੇ ਉਹਨਾਂ ਨੇ ਔਰਤ ਨੂੰ, ਸਮਾਜ ਨੂੰ ਯੋਗ ਸਿਖਲਾਈ ਦੇ ਕੇ ਪੁਨਰ ਜੀਵਨ ਦੇਣ ਲਈ ਆਪਣਾ ਹਿੱਸਾ ਪਾਉਣ ਵਿਚ ਪੂਰੀ ਖੁਲ੍ਹ ਦਿਤੇ ਜਾਣ ਦੀ ਵਕਾਲਤ ਕੀਤੀ। ਪਰ, ਉਹਨਾਂ ਅਨੁਸਾਰ, ਔਰਤਾਂ ਦੇ ਕੰਮ ਦਾ ਯੋਗ ਭਾਗ ਉਹਨਾਂ ਦਾ ਘਰ ਸੀ। ਤਾਂ ਵੀ ਆਪ ਨੇ, ਉਹਨਾਂ ਦੇ ਸਮਾਜ ਦੇ ਲਾਭਦਾਇਕ ਮੈਂਬਰ ਬਣਨ ਵਿਚ ਸਹਾਇਤਾ ਕਰਨ ਲਈ ਉਹਨਾਂ ਨੂੰ ਵਿਦਿਆ ਦਿਤੇ ਜਾਣ ਲਈ ਕਿਹਾ ਅਤੇ ਉਹਨਾਂ ਨੂੰ ਵੇਦ ਪੜ੍ਹਨ ਦੀ ਆਗਿਆ ਦੇਣ ਵਿਚ ਜਾਂ ਉਹਨਾਂ ਦੇ ਬ੍ਰਹਿਮਚਾਰੀ ਜੀਵਨ ਬਿਤਾਉਣ ਜਾਣੀ ਇਕ ਚੰਗੇ ਕੰਮ ਵੱਲ ਲੱਗਣ ਵਿਚ ਕੁਝ ਵੀ ਗ਼ਲਤ ਨਹੀਂ ਸਮਝਿਆ।

ਭਾਵੇਂ ਇਹ ਗੱਲ ਲੱਗਭੱਗ ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਤੀਜੀ ਪੂਰਬ ਸ਼ਤਾਵਦੀ ਤਕ ਭਾਰਤ ਵੈਸ਼ਨੂੰ ਰਿਹਾ, ਅਤੇ ਇਹ ਗੱਲ ਮਗਰੋਂ ਜਾ ਕੇ ਹੀ ਬੁਰੀ ਮੰਨੀ ਜਾਣ ਲੱਗ ਪਈ ਸੀ; ਦਇਆਨੰਦ ਦਾ ਵਿਸ਼ਵਾਸ ਸੀ ਕਿ ਆਰੀਆ ਮਾਸ ਨਹੀਂ ਖਾਂਦੇ ਸਨ, ਅਤੇ ਇਸੇ ਕਰਕੇ, ਉਸ ਨੇ ਵੈਸ਼ਨੂ-ਮੱਤ ਦਾ ਪ੍ਰਚਾਰ ਕੀਤਾ। ਮਾਸ ਖਾਣ ਬਾਰੇ ਉਹਨਾਂ ਦੀਆਂ ਰਚਨਾਵਾਂ ਤੋਂ ਇਹ ਪਤਾ ਲੱਗਾ ਕਿ ਉਹਨਾਂ ਵਲੋਂ, ਜੀਵਨ ਦੇ ਅੰਤ ਸਮੇਂ, ਗਊ-ਬੱਧ ਵਿਰੁੱਧ ਜਹਾਦ, ਉਹਨਾਂ ਦੇ ਹਿੰਦੂ ਸਮਾਜ ਨੂੰ ਸੁਧਾਰਨ ਦੇ ਪ੍ਰੋਗਰਾਮ ਦਾ ਮੁੱਖ ਅੰਗ ਬਣ ਚੁੱਕਾ ਸੀ। ਉਹ ਕਦੇ ਵੀ ਆਪਣੇ ਕਿਸੇ ਭਾਸ਼ਣ ਵਿਚ ਗਊ-ਰੱਖਿਆ ਦੀ ਗੱਲ ਕਰਨਾ ਨਹੀਂ ਭੁੱਲਦੇ ਸਨ। ਗਊ-ਰੱਖਿਆ ਅਤੇ ਮਾਸ ਖਾਣ ਤੋਂ ਰੋਕਣ ਨਾਲ ਸੁਭਾਵਿਕ ਤੌਰ ਤੇ ਉਹਨਾਂ ਨਾਲ 'ਅਹਿੰਸਾ' ਜੁੜ ਗਿਆ ਜਿਹੜਾ ਕਿ ਮਗਰੋਂ ਮਹਾਤਮਾ ਗਾਂਧੀ ਨੇ ਅਪਨਾ ਲਿਆ। ਦਇਆਨੰਦ ਅਨੁਸਾਰ ਅਹਿੰਸਾ ਦਾ ਭਾਵ ਵੈਰ ਦਾ ਤਿਆਗ ਅਤੇ ਪਿਆਰ ਦਾ ਪ੍ਰਗਟਾਅ, ਅਤੇ ਹਰ ਢੰਗ ਨਾਲ ਅਤੇ ਹਰ ਸਮੇਂ ਹਰ ਜੀਵ ਲਈ ਉਦਾਰਤਾ। 'ਵੇਦਾਂ ਸੰਬੰਧੀ ਸਮਾਲੋਚਨਾ ਦੀ ਭੂਮਿਕਾ' ਵਿਚ ਉਹ ਕਹਿੰਦੇ ਹਨ, "ਧਾਰਮਿਕ ਆਦਮੀ ਉਹ ਹਨ

ਜਿਹੜੇ ਹਰ ਜੀਵਤ ਪ੍ਰਾਣੀ ਨੂੰ ਆਪਣੇ ਵਰਗਾ ਮੰਨਦੇ ਹਨ; ਉਹ ਕਿਸੇ ਪ੍ਰਤੀ ਵੀ ਬੁਰੀ ਭਾਵਨਾ ਨਹੀਂ ਰੱਖਦੇ ਅਤੇ, ਮਿੱਤਰਾਂ ਵਾਂਗ ਉਹ ਸਭਨਾਂ ਦੇ ਭਲੇ ਲਈ ਕੰਮ ਕਰਦੇ ਹਨ।''

ਦਇਆਨੰਦ ਦੇ ਸਮਾਜਕ ਪ੍ਰੀਵਰਤਨ ਜਾਂ ਅਧਿਆਤਮਿਕ ਸੁਰਜੀਤੀ ਵਿਚ 'ਬ੍ਰਹਿਮਚਰੀਏ' ਨੂੰ ਮਾਣਯੋਗ ਸਥਾਨ ਪ੍ਰਾਪਤ ਹੈ। ਇਹ ਗੱਲ ਬੜੀ ਮਾੜੀ ਹੈ ਕਿ ਆਪ ਤੋਂ ਮਗਰੋਂ ਕਿਸੇ ਵੀ ਸਮਾਜ ਸੁਧਾਰਕ ਨੇ ਬ੍ਰਹਿਮਚਰੀਏ ਵਲ ਧਿਆਨ ਨਾ ਦਿੱਤਾ ਜਿਹੜਾ ਕਿ ਸਾਡੇ ਪ੍ਰਾਚੀਨ ਭਾਰਤ ਦਾ ਮਹੱਤਵਪੂਰਨ ਅੰਗ ਰਿਹਾ ਹੈ। ਸੱਤਿਆਰਥ ਪ੍ਰਕਾਸ਼ ਦਾ ਵੱਡਾ ਭਾਗ ਕਿਸੇ ਦੇ ਜੀਵਨ ਵਿਚ ਬ੍ਰਹਿਮਚਾਰਤਾ ਦੀ ਮਹਾਨਤਾ ਅਤੇ ਸਥਾਨ ਸੰਬੰਧੀ ਵਿਚਾਰ ਨੂੰ ਦਿਤਾ ਗਿਆ ਹੈ। ਦਇਆਨੰਦ ਅਨੁਸਾਰ ''ਜਿਹੜਾ ਆਦਮੀ ਅਠਤਾਲੀ ਵਰ੍ਹਿਆਂ ਦੀ ਉਮਰ ਤਕ ਬ੍ਰਹਿਮਚਾਰੀ ਰਹਿੰਦਾ ਹੈ ਉਹ ਸੰਪੂਰਨ ਗਿਆਨ ਪ੍ਰਾਪਤ ਕਰਦਾ ਹੈ, ਸੰਪੂਰਨ ਸਿਹਤ, ਅਕਲ, ਚੰਗੇ ਗੁਣਾਂ ਦਾ ਵਿਕਾਸ, ਸੁਭਾਅ ਅਤੇ ਗੁਣ ਗ੍ਰਹਿਣ ਕਰਦਾ ਹੈ ਅਤੇ ਸੂਰਜ ਵਾਂਗ ਚਮਕਦਾ ਹੈ, ਸਭ ਨੂੰ ਗਿਆਨ ਦਿੰਦਾ ਹੈ, ਅਤੇ ਹਰ ਪ੍ਰਕਾਰ ਦੇ ਗਿਆਨ ਨੂੰ ਗ੍ਰਹਿਣ ਕਰਨ ਦੇ ਯੋਗ ਹੋ ਜਾਂਦਾ ਹੈ।'' ਜਿਵੇਂ ਕਿ ਉਸ ਨੂੰ ਇਸ ਕਹਾਵਤ ਵਿਚ ਪੂਰਾ ਵਿਸ਼ਵਾਸ ਸੀ ਕਿ ''ਸਿਧਾਂਤ ਨਾਲੋਂ ਉਦਾਹਰਣ ਚੰਗੀ'', ਅਤੇ ਆਪ ਸਾਰੀ ਉਮਰ ਪਵਿੱਤਰ ਬ੍ਰਹਿਮਚਾਰਤਾ ਦਾ ਪਾਲਣ ਕਰਕੇ ਉਹਨਾਂ ਦੇ ਬ੍ਰਹਿਮਚਾਰੀ ਰਹਿਣ ਬਾਰੇ ਵਿਚਾਰਾਂ ਵਿਚ ਵਧੇਰੇ ਜਾਨ ਸੀ ਅਤੇ ਉਹਨਾਂ ਨੇ ਲੋਕਾਂ ਨੂੰ ਪ੍ਰਭਾਵਿਤ ਕੀਤਾ। ਰਾਮਕ੍ਰਿਸ਼ਨ ਪਰਮਹੰਸ, ਮਹਾਤਮਾ ਗਾਂਧੀ ਅਤੇ ਯੋਗੀ ਅਰਵਿੰਦ ਘੋਸ਼ ਉਹਨਾਂ ਕੁਝ ਕੁ ਲੋਕਾਂ ਵਿਚੋਂ ਸਨ ਜਿਨ੍ਹਾਂ ਨੇ ਬ੍ਰਹਿਮਚਾਰਤਾ ਦੀ ਮਹੱਤਤਾ ਨੂੰ ਪਿਛਲੀ ਉਮਰੇ ਜਾ ਕੇ ਮਹਿਸੂਸ ਕੀਤਾ ਅਤੇ ਉਹਨਾਂ ਵਲੋਂ ਰੂਹਾਨੀਅਤ ਦੇ ਖੇਤਰ ਵਿਚ ਪ੍ਰਾਪਤ ਕੀਤੀ ਥੋੜ੍ਹੀ ਬਹੁਤ ਸਫ਼ਲਤਾ ਅਤੇ ਭਾਰਤੀ ਲੋਕਾਂ ਦੇ ਨੈਤਿਕ ਉਧਾਰ ਵਿਚ ਬ੍ਰਹਿਮਚਾਰਤਾ ਦਾ ਬਹੁਤ ਹੱਥ ਸੀ। ਇਹ ਗੱਲ ਉਹਨਾਂ ਦੇ ਬ੍ਰਹਿਮਚਾਰੀ ਜੀਵਨ ਕਰਕੇ ਹੀ ਸੀ ਕਿ ਦਇਆਨੰਦ ਨੇ, ਉਹਨਾਂ ਸਾਰੀਆਂ ਸਮੱਸਿਆਵਾਂ ਲਈ, ਜਿਹੜੀਆਂ ਉਸ ਨੇ ਹੱਲ ਕਰਨੀਆਂ ਚਾਹੀਆਂ, ਹਿੰਮਤ ਅਤੇ ਹੌਸਲੇ ਤੋਂ ਕੰਮ ਲਿਆ ਅਤੇ ਉਹਨਾਂ ਕੋਲ ਬਹੁਤ ਜ਼ਿਆਦਾ ਸ਼ਕਤੀ ਅਤੇ ਜ਼ੋਰ, ਹਿੰਮਤ ਅਤੇ ਧੱਕੇਸ਼ਾਹੀ, ਸਨ ਜਿਹੜੇ ਆਪ ਦੇ ਵਿਸ਼ਾਲ ਭਰਮਣਾਂ ਅਤੇ ਬਹਿਸਾਂ ਵਿਚ ਕੰਮ ਆਏ ਜਿਹੜੀਆਂ ਕਿ ਕਈ ਵਾਰ ਹਫ਼ਤਿਆਂ ਤਕ ਚਲਦੀਆਂ ਰਹਿੰਦੀਆਂ ਸਨ।

ਦਇਆਨੰਦ ਦੇਸ਼ ਦੀ ਰਾਸ਼ਟਰੀ ਜਾਗ੍ਰਿਤੀ ਵਿਚ ਵਿਦਿਆ ਦੀ ਮਹੱਤਤਾ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸਨ। ਉਹ ਆਪਣੇ ਭਾਸ਼ਣਾ ਵਿਚ ਕਿਹਾ ਕਰਦੇ ਸਨ ਕਿ ਸਾਡੇ ਦੇਸ਼ ਦੇ ਪਿਛੇ ਰਹਿਣ ਅਤੇ ਗੁਲਾਮ ਹੋਣ ਦਾ ਕਾਰਣ ਗਿਆਨ ਦੀ ਘਾਟ ਹੀ ਹੈ। ਇਸੇ ਕਰਕੇ, ਉਹ ਆਪਣੇ ਭਾਸ਼ਣਾਂ ਲਈ ਦੌਰੇ ਤੇ ਜਿਥੇ ਕਿਤੇ ਵੀ ਗਏ ਉਥੇ ਹੀ ਆਰੀਆ ਸਮਾਜ ਦੀ ਸ਼ਾਖਾ ਅਤੇ ਸੰਸਕ੍ਰਿਤ ਪਾਠਸ਼ਾਲਾ ਸਥਾਪਿਤ ਕਰਨ ਦਾ ਹਰ ਯਤਨ ਕੀਤਾ। ਉਹ ਆਪ ਪ੍ਰਾਚੀਨ ਧਰਮ ਗ੍ਰੰਥ ਪੜ੍ਹਾਉਂਦੇ ਹੁੰਦੇ ਸਨ। ਉਹਨਾਂ ਨੇ ਰਾਜਪੂਤਾਨਾ ਦੇ ਬਹੁਤ ਸਾਰੇ ਰਾਜੇ ਮਹਾਰਾਜਿਆਂ, ਉਦੇਪੁਰ ਅਤੇ ਸ਼ਾਹਪੁਰ ਦੇ

ਹਾਕਮਾਂ ਨੂੰ ਮੰਨੂ ਸਿਮਰਤੀ ਅਤੇ ਮਹਾਭਾਰਤ ਆਪ ਪੜ੍ਹਾਈਆਂ । ਇਹ ਮਹੱਤਵਪੂਰਨ ਗੱਲ ਹੈ ਕਿ ਉਹ ਅੰਗਰੇਜ਼ੀ ਪੜ੍ਹਾਈ ਦੇ ਵਿਰੁਧ ਨਹੀਂ ਸਨ, ਪਰ ਉਹਨਾਂ ਨੇ ਇਸ ਦੀ ਪੜ੍ਹਾਈ ਨੂੰ ਦੂਜਾ ਸਥਾਨ ਦਿਤਾ । ਦਇਆਨੰਦ ਨੇ ਲਾਰਡ ਮੈਕਾਲੇ ਵਲੋਂ ਬਣਾਏ ਗਏ ਵਿਦਿਅਕ ਢਾਂਚੇ ਨੂੰ ਬੜੀ ਹਿੰਮਤ ਨਾਲ ਵੰਗਾਰਿਆ । ਉਹ ਚਾਹੁੰਦੇ ਸਨ ਕਿ ਸਕੂਲ, ਸ਼ਹਿਰਾਂ ਦੇ ਰੌਲੇ ਗੌਲੇ ਤੇ ਦੂਰ, ਪ੍ਰਾਚੀਨ ਗੁਰੂ ਕੁਲਾਂ ਦੀਆਂ ਲੀਹਾਂ ਤੇ ਚੱਲਣੇ ਚਾਹੀਦੇ ਹਨ । ਕਿਉਂਕਿ ਦਇਆਨੰਦ ਬ੍ਰਹਿਮਚਾਰਤਾ ਦੀ ਵਕਾਲਤ ਕਰਦੇ ਸਨ ਇਸ ਕਰਕੇ ਉਹਨਾਂ ਨੇ ਮੁੰਡੇ ਕੁੜੀਆਂ ਲਈ ਸਾਂਝੇ ਸਕੂਲਾਂ ਨੂੰ ਪ੍ਰਵਾਣ ਨਾ ਕੀਤਾ । ਉਹਨਾਂ ਚਾਹਿਆ ਕਿ ਸਾਰੇ ਵਿਦਿਆਰਥੀਆਂ ਨਾਲ ਖਾਣ, ਪੀਣ, ਪਹਿਨਣ, ਬੈਠਣ ਆਦਿ ਦੇ ਮਾਮਲਿਆਂ ਵਿਚ, ਇਕੋ ਜਿਹਾ ਸਲੂਕ ਹੋਣਾ ਚਾਹੀਦਾ ਹੈ । ਉਹਨਾਂ ਨੇ ਆਪਣੇ 'ਸੱਤਿਆਰਥ ਪ੍ਰਕਾਸ਼' ਵਿਚ ਲਿਖਿਆ ਹੈ, "ਚਾਹੇ ਉਹ ਸ਼ਾਹਜ਼ਾਦੇ ਜਾਂ ਸ਼ਾਹਜ਼ਾਦੀਆਂ ਹੋਣ ਅਤੇ ਚਾਹੇ ਕਿਸੇ ਭਿਖਾਰੀ ਦੇ ਬੱਚੇ, ਸਭਨਾਂ ਨੂੰ ਸਾਧਨਾ ਕਰਨੀ ਚਾਹੀਦੀ ਹੈ ।" ਉਹਨਾਂ ਨੇ ਮਾਪਿਆਂ ਨੂੰ ਆਪਣੇ ਬੱਚੇ ਪੰਜ ਤੋਂ ਅੱਠ ਸਾਲ ਦੀ ਉਮਰ ਦੇ ਹੋਣ ਤੇ ਸਕੂਲ ਭੇਜਣ ਲਈ ਕਿਹਾ । ਸਕੂਲਾਂ ਨੂੰ ਅਧਿਆਪਕ ਦੇ ਰੂਪ ਵਿਚ ਸਿਰਫ਼ ਓਹੀ ਲੋਕ ਰੱਖਣੇ ਚਾਹੀਦੇ ਹਨ ਜਿਹੜੇ ਪਵਿੱਤਰ ਹੋਣ ਅਤੇ ਆਪਣੇ ਵਿਸ਼ੇ ਦੇ ਮਾਹਿਰ ਵੀ । ਅਧਿਆਪਕਾਂ ਨੂੰ, ਆਪਣੇ ਵਿਦਿਆਰਥੀਆਂ ਨਾਲ ਰਹਿ ਕੇ, ਲਗਾਤਾਰ ਉਹਨਾਂ ਉਤੇ ਨਜ਼ਰ ਰਖਣ ਦੀ ਲੋੜ ਹੁੰਦੀ ਹੈ ।

ਦਇਆਨੰਦ ਦੇ ਸੰਕਲਪ, ਦੇਸ਼ ਭਗਤੀ ਅਤੇ ਤਰਕਵਾਦ ਉਹਨਾਂ ਦੇ ਵਿਦਿਅਕ ਸੰਕਲਪਾਂ ਵਿਚ ਪੂਰੀ ਤਰ੍ਹਾਂ ਮਿਲਦੇ ਹਨ । ਵਿਦਿਆ ਦੀ ਜਿਹੜੀ ਪ੍ਰੀਭਾਸ਼ਾ ਆਪ ਨੇ ਆਪਣੀ ਇਕ ਪੁਸਤਕ ਵਿਚ ਦਿਤੀ, ਇਹ ਹੈ : "ਵਿਦਿਆ ਉਹ ਹੁੰਦੀ ਹੈ ਜਿਹੜੀ ਗਿਆਨ, ਸੰਸਕ੍ਰਿਤੀ, ਸਾਤਵਿਕਤਾ ਅਤੇ ਆਤਮ-ਜਬਤ ਵਿਚ ਵਾਧਾ ਕਰੇ ਅਤੇ ਅਗਿਆਨਤਾ ਅਤੇ ਹੋਰ ਕਮਜ਼ੋਰੀਆਂ ਨੂੰ ਦੂਰ ਕਰੇ" (ਸ੍ਰੀਮੰਤਵਯ ਮੰਤਵਯ ਪ੍ਰਕਾਸ਼, ਸ. 22) । ਉਨ੍ਹੀਵੀਂ ਸਦੀ ਦੇ ਅੱਠਵੇਂ ਅਤੇ ਨੌਵੇਂ ਦਹਾਕਿਆਂ ਵਿਚ ਇਕ ਖ਼ਾਸ ਉਮਰ ਦੇ ਬੱਚਿਆਂ ਲਈ ਲਾਜ਼ਮੀ ਵਿਦਿਆ ਦੀ ਗੱਲ ਕਰਨਾ ਉਹਨਾਂ ਵਲੋਂ ਬਹੁਤ ਵੱਡੀ ਅਤੇ ਅਕਲ ਦੀ ਗੱਲ ਸੀ । ਜਾਪਦਾ ਹੈ ਇਸ ਸਮੇਂ ਬੇਰੁਜ਼ਗਾਰੀ ਦੀ ਸਮੱਸਿਆ ਨੇ ਉਹਨਾਂ ਨੂੰ ਟੁੰਬਿਆ ਅਤੇ ਇਸੇ ਕਰਕੇ, ਆਪ ਨੇ ਤਕਨੀਕੀ ਵਿਦਿਆ ਦੀ ਲੋੜ ਮਹਿਸੂਸ ਕੀਤੀ । ਉਹਨਾਂ ਨੇ ਆਪਣੇ ਇਕ ਪੱਤਰ ਵਿਚ ਸੁਝਾਅ ਦਿਤਾ ਸੀ, ਕਿ ਕੁਝ ਲੋਕਾਂ ਨੂੰ ਤਕਨੀਕੀ ਵਿਦਿਆ ਪ੍ਰਾਪਤ ਕਰਨ ਲਈ ਜਰਮਨੀ ਭੇਜਿਆ ਜਾ ਸਕਦਾ ਹੈ । ਉਹਨਾਂ ਨੇ ਇਕ ਹੋਰ ਪੱਤਰ ਵਿਚ ਲਿਖਿਆ ਸੀ, ਕਿ ਉਹ ਬੇਰੁਜ਼ਗਾਰੀ ਦੇ ਹੱਲ ਲਈ ਇਕ ਤਕਨੀਕੀ ਸਕੂਲ ਦੀ ਲੋੜ ਮਹਿਸੂਸ ਕਰਦੇ ਹਨ ।

ਦਇਆਨੰਦ ਦੇ ਵਿਦਿਅਕ ਢਾਂਚੇ ਵਿਚ ਸੰਸਕ੍ਰਿਤ ਦੀ ਪੜ੍ਹਾਈ ਨੂੰ ਮਾਣ ਵਾਲੀ ਥਾਂ ਪ੍ਰਾਪਤ ਸੀ । ਉਹਨਾਂ ਦੇ ਇਸ ਤਰ੍ਹਾਂ ਮਹਿਸੂਸ ਕਰਨ ਦਾ ਕਾਰਨ ਇਹ ਸੀ ਕਿ ਸੰਸਕ੍ਰਿਤ ਦੇ ਸੰਸਾਰ ਦੀ ਸਰਬ-ਪ੍ਰਾਚੀਨ ਭਾਸ਼ਾ ਹੋਣ ਦੇ ਨਾਲ ਨਾਲ ਇਹ ਸਭ ਤੋਂ ਅਮੀਰ ਗਿਆਨ ਤੇ ਸਾਹਿੱਤ ਦਾ ਭੰਡਾਰ ਹੈ, ਇਸ ਕਰਕੇ ਹਰ ਭਾਰਤੀ ਨੂੰ ਇਹ ਪੜ੍ਹਨੀ ਹੀ ਚਾਹੀਦੀ ਹੈ । ਉਹਨਾਂ ਨੇ ਸੋਚਿਆ ਕਿ ਸੰਸਕ੍ਰਿਤ ਭਾਸ਼ਾ ਪੜ੍ਹਨ ਮਗਰੋਂ

ਭਾਰਤੀ ਲੋਕ ਅੰਗਰੇਜ਼ੀ ਪ੍ਰਥਾ ਅਤੇ ਸਾਹਿਤ ਦੇ ਪਿੱਛੇ ਨਹੀਂ ਭੱਜਣਗੇ। ਪਰ ਉਹ ਅੰਗਰੇਜ਼ੀ ਭਾਸ਼ਾ ਪੜ੍ਹਨ ਦੇ ਵਿਰੁੱਧ ਨਹੀਂ ਸਨ। ਇਕ ਪੜਾਅ ਤੇ—1876 ਵਿਚ—ਉਹਨਾਂ ਨੇ ਆਪ ਬਨਮਾਲੀ ਨਾਂ ਦੇ ਇਕ ਬੰਗਾਲੀ ਆਦਮੀ ਕੋਲੋਂ ਅੰਗਰੇਜ਼ੀ ਸਿੱਖਣ ਦਾ ਯਤਨ ਕੀਤਾ ਸੀ। ਇਹ ਓਹੀ ਆਦਮੀ ਸੀ ਜਿਸ ਨੇ ਸ਼ਿਆਮਜੀ ਕ੍ਰਿਸ਼ਨ ਵਰਮਾ ਦੇ ਇੰਗਲੈਂਡ ਦੇ ਦੌਰੇ ਦਾ ਪ੍ਰਬੰਧ ਕੀਤਾ ਸੀ ਤਾਂਕਿ ਵਰਮਾ ਜੀ ਉਥੇ ਜਾ ਕੇ ਵੈਦਿਕ ਧਰਮ ਦਾ ਪ੍ਰਚਾਰ ਕਰ ਸਕਦੇ। ਪਰ ਜਿਵੇਂ ਜਿਵੇਂ ਸਮਾਂ ਗੁਜ਼ਰਦਾ ਗਿਆ ਉਹਨਾਂ ਦਾ ਭਾਸ਼ਾ ਬਾਰੇ ਖ਼ਿਆਲ ਬਦਲਦਾ ਗਿਆ ਅਤੇ ਅੰਤ ਵਿਚ ਹਿੰਦੀ ਪੱਖੀ ਹੋ ਗਏ। ਉਹ ਉਹਨਾਂ ਦੀਆਂ ਰਚਨਾਵਾਂ ਦੇ ਇਲਾਕਾਈ ਭਾਸ਼ਾਵਾਂ ਵਿਚ ਤਰਜਮਾਏ ਜਾਣ ਦੇ ਵਿਰੁੱਧ ਸਨ ਕਿਉਂਕਿ ਉਹ ਚਾਹੁੰਦੇ ਸਨ ਕਿ ਜਿਹੜੇ ਇਹਨਾਂ ਨੂੰ ਪੜ੍ਹਨਾ ਚਾਹੁੰਦੇ ਹਨ ਉਹ ਹਿੰਦੀ ਸਿਖ ਲੈਣ ਕਿਉਂਕਿ ਇਹ ਬਹੁਤ ਸੌਖੀ ਭਾਸ਼ਾ ਹੈ।

ਭਾਵੇਂ ਇਹ ਗੱਲ ਕੇਸ਼ਬ ਚੰਦਰ ਸੈਨ ਦੇ ਸੁਝਾਅ ਤੇ ਹੋਈ ਕਿ ਉਹਨਾਂ ਨੇ ਆਪਣੇ ਭਾਸ਼ਣਾਂ ਦੇ ਮਾਧਿਅਮ ਵਜੋਂ ਹਿੰਦੀ ਨੂੰ ਅਪਨਾ ਲਿਆ ਸੀ। ਉਹ ਪਹਿਲੇ ਭਾਰਤੀ ਸਨ ਜਿਨ੍ਹਾਂ ਨੇ ਹਿੰਦੀ ਦੇ ਸਾਂਝੀ ਭਾਸ਼ਾ ਦੇ ਰੂਪ ਵਿਚ ਅਪਨਾਏ ਜਾਣ ਦੀ ਵਕਾਲਤ ਕੀਤੀ ਸੀ। ਉਹਨਾਂ ਨੇ ਮਹਾਰਾਣੀ ਵਿਕਟੋਰੀਆ ਨੂੰ ਪੇਸ਼ ਕਰਨ ਲਈ ਇਕ ਯਾਦ ਪੱਤਰ ਵੀ ਤਿਆਰ ਕਰ ਲਿਆ ਸੀ ਜਿਸ ਵਿਚ ਮੰਗ ਕੀਤੀ ਗਈ ਸੀ ਕਿ ਸਿਰਫ਼ ਇਕ ਲਿਪੀ, ਜਿਹੜੀ ਦੇਵਨਾਗਰੀ ਹੋਣੀ ਚਾਹੀਦੀ ਹੈ, ਰਾਸ਼ਟਰੀ ਲਿਪੀ ਮੰਨੀ ਜਾਵੇ। ਅਤੇ ਸਾਰੀਆਂ ਭਾਸ਼ਾਵਾਂ ਲਈ ਦੇਵਨਾਗਰੀ ਨੂੰ ਅਪਨਾਉਣਾ ਜ਼ਰੂਰੀ ਹੋ ਜਾਵੇ। ਦਇਆਨੰਦ ਨੇ ਆਜ਼ਾਦ ਭਾਰਤ ਦੀ ਸਰਕਾਰ ਦਾ ਰਾਹ ਇਹ ਕਹਿ ਕੇ ਸਾਫ਼ ਕਰ ਦਿਤਾ ਕਿ ਹਰ ਵਿਦਿਆਰਥੀ ਨੂੰ ਮਾਤ ਭਾਸ਼ਾ ਤੋਂ ਬਿਨਾਂ ਇਕ ਇਲਾਕਾਈ ਭਾਸ਼ਾ ਜ਼ਰੂਰ ਸਿੱਖਣੀ ਚਾਹੀਦੀ ਹੈ। ਇਸ ਪ੍ਰਕਾਰ ਦਇਆਨੰਦ ਨੂੰ ਤਿੰਨ-ਭਾਸ਼ਾਈ ਫਾਰਮੂਲੇ ਦਾ ਬਾਨੀ ਮੰਨਣਾ ਚਾਹੀਦਾ ਹੈ ਜਿਹੜੀ ਕਿ ਇਸ ਵੇਲੇ ਭਾਰਤ ਸਰਕਾਰ ਦੀ ਨੀਤੀ ਹੈ।

ਦਇਆਨੰਦ ਦਾ ਵਿਦਿਆ ਬਾਰੇ ਫ਼ਿਕਰ, ਉਹਨਾਂ ਵਲੋਂ ਦੇਸ਼ ਵਾਸੀਆਂ ਨੂੰ ਉਹਨਾਂ ਦੀ ਪੁਸਤਕ 'ਸੱਤਿਆਰਥ ਪ੍ਰਕਾਸ਼' ਦੇ ਤੀਜੇ ਕਾਂਡ ਦੇ ਅੰਤ ਵਿਚ ਦਰਜ ਅਪੀਲ ਤੋਂ ਚੰਗੀ ਤਰ੍ਹਾਂ ਸਪੱਸ਼ਟ ਹੋ ਜਾਂਦਾ ਹੈ। ਉਹ ਇਸ ਪ੍ਰਕਾਰ ਸੀ :

> "ਸਭਨਾਂ ਨੂੰ ਤਨੋਂ ਮਨੋਂ ਗਿਆਨ ਦੇ ਪਸਾਰ ਦੇ ਯਤਨ ਕਰਨੇ ਚਾਹੀਦੇ ਹਨ ਅਤੇ ਉਹਨਾਂ ਕੋਲ ਪ੍ਰਾਪਤ ਸਾਰੇ ਸਾਧਨ ਇਸ ਪਾਸੇ ਲਗਾ ਦੇਣੇ ਚਾਹੀਦੇ ਹਨ।"

ਦਇਆਨੰਦ ਜੀ ਇਕ ਸਮਾਜ ਸੁਧਾਰਕ ਅਤੇ ਧਰਮ ਸੁਰਜੀਤੀ ਪੱਖੀ ਹੋਣ ਦੇ ਨਾਲ ਨਾਲ ਪੱਕੇ ਰਾਸ਼ਟਰਵਾਦੀ ਅਤੇ ਰਾਜਨੀਤਕ ਵਿਚਾਰਵਾਨ ਵੀ ਸਨ। ਉਹਨਾਂ ਦੇ ਹਰ ਸ਼ਬਦ ਅਤੇ ਅਮਲ ਵਿਚ ਦੇਸ਼ ਭਗਤੀ ਦੇ ਅੰਸ਼ ਦਿਖਾਈ ਦਿੰਦੇ ਹਨ। ਉਹਨਾਂ ਦੀ ਆਪਣੇ ਦੇਸ਼ ਨੂੰ ਆਜ਼ਾਦ ਦੇਖਣ ਦੀ ਬਹੁਤ ਇੱਛਾ ਸੀ ਅਤੇ ਦੇਸ਼ਾਂ ਦੇ ਭਾਈਚਾਰੇ ਵਿਚ ਇਸ ਸ਼ਾਨ ਦੇ ਚਾਹਵਾਨ ਸਨ। ਆਪਣੇ ਦੇਸ਼ ਦੀ ਗੁਲਾਮੀ ਦਾ ਉਹਨਾਂ ਦੇ

ਮਨ ਤੇ ਬਹੁਤ ਭਾਰ ਸੀ 'ਉਹਨਾਂ ਨੇ ਇਸ ਸਚਾਈ ਦਾ ਆਪਣੇ ਭਾਸ਼ਣਾਂ ਵਿਚ ਬਹੁਤ ਵਾਰ ਵਰਣਨ ਕੀਤਾ। ਉਹ ਕਿੱਤੇ ਵਜੋਂ ਰਾਜਨੀਤਕ ਨਹੀਂ ਸਨ ਅਤੇ ਉਹਨਾਂ ਨੇ ਦੇਸ਼ ਦੀ ਵਰਤਮਾਨ ਰਾਜਨੀਤੀ ਵਿਚ ਕੋਈ ਦਿਲਚਸਪੀ ਨਹੀਂ ਦਰਸਾਈ। ਉਹ ਇੱਕ ਬੁਧੀਵਾਨ ਅਤੇ ਅਕਲਮੰਦ ਆਦਮੀ ਸਨ ਇਸ ਕਰਕੇ, ਉਹਨਾਂ ਨੇ ਰਾਜਨੀਤੀ ਵਿਚ ਦਖ਼ਲ ਦੇਣ ਤੋਂ ਗੁਰੇਜ਼ ਕੀਤਾ ਨਹੀਂ ਤਾਂ ਹੱਥ ਵਿਚ ਲਿਆ ਕੰਮ ਨੇਪਰੇ ਚਾੜ੍ਹਨ ਵਿਚ ਸਫ਼ਲਤਾ ਨਾ ਮਿਲਣ ਦਾ ਡਰ ਸੀ। ਜਾਪਦਾ ਇਹ ਹੈ ਕਿ ਉਹਨਾਂ ਨੇ ਆਪਣੇ ਸੁਧਾਰ ਪ੍ਰੋਗਰਾਮ ਵਿਚ ਰਾਜਨੀਤੀ ਨੂੰ ਕੋਈ ਸਥਾਨ ਨਹੀਂ ਦਿਤਾ। ਉਹਨਾਂ ਦੇ ਵਿਚਾਰ ਅਨੁਸਾਰ ਸਮੇਂ ਦੀ ਸਭ ਤੋਂ ਵੱਡੀ ਲੋੜ, ਲੋਕਾਂ ਨੂੰ ਤਰਕ ਅਤੇ ਸ਼ੱਕ ਦੀ ਕੌੜੀ ਗੋਲੀ ਦੇ ਕੇ ਨੀਂਦ ਵਿਚੋਂ ਜਗਾਉਣਾ ਸੀ ਤਾਂਕਿ ਉਹਨਾਂ ਨੂੰ ਆਪਣੇ ਆਪ ਬਾਰੇ ਸੋਚਣ ਦੇ ਯੋਗ ਬਣਾਇਆ ਜਾ ਸਕਦਾ ਅਤੇ ਉਹ ਇਹ ਮਹਿਸੂਸ ਕਰਨ ਲੱਗ ਜਾਂਦੇ ਕਿ ਪੱਛਮੀ ਵਿਚਾਰਧਾਰਾ ਅਤੇ ਵਿਚਾਰਾਂ ਉਤੇ ਅੰਨ੍ਹੇ-ਵਾਹ ਚੱਲਣ ਦਾ ਕੋਈ ਫ਼ਾਇਦਾ ਨਹੀਂ ਅਤੇ ਅੰਤ ਵਿਚ, ਉਹ ਆਪਣੇ ਵਿਰਸੇ ਉਤੇ ਮਾਣ ਕਰਨ ਦੇ ਯੋਗ ਹੋ ਸਕਣ।

ਹਾਲੇ ਵੀ ਦਇਆਨੰਦ ਨੂੰ ਉਨ੍ਹੀਵੀਂ ਸਦੀ ਦੀ ਦੇਸ਼ ਭਗਤੀ ਦਾ ਬਾਨੀ ਕਿਹਾ ਜਾ ਸਕਦਾ ਹੈ। ਉਹ ਪਹਿਲੇ ਵਿਅਕਤੀ ਸਨ ਜਿਨ੍ਹਾਂ ਨੇ ਦੇਸ਼ ਨੂੰ ਵਿਦੇਸ਼ੀ ਹਕੂਮਤ ਤੋਂ ਛੁਡਾਉਣ ਦੀ ਗੱਲ ਸੋਚੀ। ਉਹਨਾਂ ਦੇ ਦੇਸ਼ ਦੀ ਗ਼ੁਲਾਮੀ ਸੰਬੰਧੀ ਰੋਹ ਦਾ ਪ੍ਰਗਟਾਵਾ ਉਹਨਾਂ ਦੀ ਪੁਸਤਕ ਵਿਚੋਂ ਲਏ ਗਏ ਹੇਠਲੇ ਸ਼ਬਦਾਂ ਤੋਂ ਹੁੰਦਾ ਹੈ :

> "ਇਸ ਵੇਲੇ ਆਰੀਆ ਲੋਕਾਂ ਦਾ, ਬਦਕਿਸਮਤੀ ਅਤੇ ਸੁਸਤੀ, ਚੇਤਨਹੀਣਤਾ, ਅਤੇ ਆਪਸੀ ਤਲਖ਼ੀਆਂ ਕਾਰਣ, ਆਰੀਆਵਰਤ (ਭਾਰਤ) ਉਤੇ ਨਿਰੰਕੁਸ਼ ਅਤੇ ਆਜ਼ਾਦ ਕਬਜ਼ਾ ਨਹੀਂ ਰਿਹਾ। ਜੋ ਕੁਝ ਵੀ ਓਥੇ ਹੈ, ਸਾਰੇ ਦਾ ਸਾਰਾ ਵਿਦੇਸ਼ੀਆਂ ਅਧੀਨ ਹੈ। ਸਿਰਫ਼ ਕੁਝ ਰਾਜੇ ਹੀ ਆਜ਼ਾਦ ਹਨ। ਜਦੋਂ ਬੁਰੇ ਦਿਨ ਆਉਂਦੇ ਹਨ, ਤਾਂ ਦੇਸ਼ ਦੇ ਲੋਕਾਂ ਨੂੰ ਕਈ ਦੁੱਖ ਝੱਲਣੇ ਪੈਂਦੇ ਹਨ। ਕੋਈ ਕੁਝ ਵੀ ਕਹੇ, ਆਪਣੀ ਸਰਕਾਰ ਸਭ ਤੋਂ ਵਧੀਆ ਹੁੰਦੀ ਹੈ। ਵਿਦੇਸ਼ੀ ਹਕੂਮਤ, ਚਾਹੇ ਉਹ ਫ਼ਿਰਕਾਪ੍ਰਸਤ ਨਜ਼ਰੀਏ ਤੋਂ ਮੁਕਤ ਵੀ ਕਿਉਂ ਨਾ ਹੋਵੇ, ਅਤੇ ਪੂਰੀ ਤਰ੍ਹਾਂ ਨਿਰਪੱਖ ਅਤੇ ਭਲਾਈ ਕਾਰਜੀ, ਇਨਸਾਫ਼-ਪਸੰਦ ਅਤੇ ਦਿਆਲੂ ਵੀ ਹੋਵੇ, ਤਾਂ ਵੀ ਪੂਰਨ ਖ਼ੁਸ਼ੀ ਨਹੀਂ ਪ੍ਰਦਾਨ ਕਰ ਸਕਦੀ।"
>
> (ਸੱਤਿਆਰਥ ਪ੍ਰਕਾਸ਼, ਕਾਂਡ 8, ਸਫ਼ਾ 228)

ਇਕ ਹੋਰ ਥਾਂ ਭਾਰਤ ਦੀ ਗ਼ੁਲਾਮੀ ਬਾਰੇ ਲਿਖਦਿਆਂ ਉਹਨਾਂ ਨੇ ਆਪਣੇ ਦੇਸ਼ ਵਾਸੀਆਂ ਦੀ ਬਦਕਿਸਮਤੀ ਦਾ ਇਸ ਪ੍ਰਕਾਰ ਵਰਣਨ ਕੀਤਾ :

> "ਭਾਰਤ ਉਤੇ ਵਿਦੇਸ਼ੀ ਰਾਜ ਦੇ ਕਾਰਣ ਹਨ—ਆਪਸੀ ਦੁਸ਼ਮਣੀ, ਧਰਮਾਂ ਵਿਚ ਮਤਭੇਦ, ਜੀਵਨ ਵਿਚ ਪਵਿੱਤਰਤਾ ਦੀ ਘਾਟ, ਵਿਦਿਆ ਦੀ ਕਮੀ, ਬਚਪਨ-ਵਿਆਹ, ਸ਼ਾਦੀਆਂ ਜਿਨ੍ਹਾਂ ਵਿਚ ਮੁੰਡੇ ਕੁੜੀ ਦਾ ਆਪਣੇ ਸਾਥੀ ਦੀ ਚੋਣ ਵਿਚ ਕੋਈ ਹੱਥ ਨਹੀਂ ਹੁੰਦਾ, ਭੌਤਕ ਸੁਆਦਾਂ ਵਿਚ ਫਸਣਾ, ਝੂਠ ਅਤੇ ਹੋਰ ਬੁਰੀਆਂ ਆਦਤਾਂ, ਵੇਦਾਂ ਦੇ ਅਧਿਅਨ ਪ੍ਰਤੀ ਲਾ-ਪ੍ਰਵਾਹੀ ਅਤੇ ਹੋਰ ਗ਼ਲਤ

ਪ੍ਰਥਾਵਾਂ। ਇਹ ਉਦੋਂ ਹੀ ਵਾਪਰਦਾ ਹੈ ਜਦੋਂ ਦੋ ਭਰਾ ਆਪੋ ਵਿਚ ਲੜਦੇ ਹਨ ਅਤੇ ਦੂਜਾ ਇਕ ਸਾਲਸ ਦਾ ਕੰਮ ਕਰਦਾ ਹੈ।"

(ਸੱਤਿਆਰਥ ਪ੍ਰਕਾਸ਼, ਕਾਂਡ 10, ਸਫ਼ਾ 270)

ਇਸ ਬਿਆਨ ਤੋਂ ਸਪੱਸ਼ਟ ਹੈ ਕਿ ਦਇਆਨੰਦ ਆਪਣੇ ਦੇਸ਼ ਦੀ ਗ਼ੁਲਾਮੀ ਉਤੇ ਬਹੁਤ ਦੁਖੀ ਸਨ ਅਤੇ ਉਹ ਕਈ ਵਾਰ ਇਸ ਦੇ ਕਾਰਣਾਂ ਬਾਰੇ ਸੋਚਦੇ ਰਹਿੰਦੇ ਸਨ। ਉਹਨਾਂ ਨੇ ਉਹ ਢੰਗ ਤਰੀਕੇ ਦਰਸਾਏ, ਜਿਨ੍ਹਾਂ ਨਾਲ ਲੋਕ ਆਪਣੇ ਮੱਤ-ਭੇਦਾਂ ਤੋਂ ਉਚੇ ਉਠ ਸਕਦੇ ਸਨ ਅਤੇ ਆਜ਼ਾਦੀ ਹਾਸਲ ਕਰਨ ਦਾ ਯਤਨ ਕਰ ਸਕਦੇ ਸਨ, ਭਾਵੇਂ ਉਹਨਾਂ ਨੇ ਆਜ਼ਾਦੀ ਨੂੰ ਨਿਕਟ-ਭਵਿਖ ਵਿਚ ਆਉਣ ਬਾਰੇ ਨਹੀਂ ਸੋਚਿਆ ਸੀ।

ਆਜ਼ਾਦ ਭਾਰਤ ਸੰਬੰਧੀ ਦਇਆਨੰਦ ਦੀ ਸੋਚਣੀ ਨੇ ਉਹਨਾਂ ਨੂੰ ਸਰਕਾਰ ਅਤੇ ਰਾਜਪ੍ਰਬੰਧ ਬਾਰੇ ਆਪਣੇ ਵਿਚਾਰ ਅਤੇ ਮੱਤ ਪੇਸ਼ ਕਰਨ ਲਈ ਪ੍ਰੇਰਿਆ। ਉਹਨਾਂ ਨੇ ਰਾਜਨੀਤਕ ਵਿਚਾਰ 'ਅਰਸ਼ ਗ੍ਰੰਥਾਂ' ਤੋਂ ਪ੍ਰਾਪਤ ਕੀਤੇ ਭਾਵ ਵੈਦਿਕ ਕਾਲ ਵਿਚ ਭਾਰਤੀ ਰਾਜਨੀਤੀ ਬਾਰੇ ਲਿਖੀਆਂ ਪੁਸਤਕਾਂ ਤੋਂ ਗ੍ਰਹਿਣ ਕੀਤੇ। ਜਾਪਦਾ ਹੈ ਕਿ ਉਹ ਕੌਟਲਿਆ ਦੇ 'ਅਰਥ ਸ਼ਾਸਤਰ' ਦਾ ਪ੍ਰਸ਼ੰਸਕ ਨਹੀਂ ਸੀ, ਇਹ ਵੇਦਾਂ ਤੋਂ ਮਗਰੋਂ ਦੀ ਰਚਨਾ ਸੀ, ਅਤੇ ਉਹ ਉਸ ਕਾਲ ਤੋਂ ਮਗਰੋਂ ਦੇ ਗ੍ਰੰਥਾਂ ਤੋਂ ਪ੍ਰੇਰਨਾ ਲੈਣ ਨੂੰ ਬੁਰਾ ਸਮਝਦੇ ਸਨ। ਉਹ ਉਨ੍ਹੀਵੀਂ ਸਦੀ ਦਾ ਇਕੋ ਇਕ ਵਿਚਾਰਵਾਨ ਸੀ ਜਿਸ ਨੇ ਰਾਜਨੀਤੀ ਵਿਚ ਆਪਣੀ ਦਿਲਚਸਪੀ ਦਰਸਾਈ। ਭਾਰਤੀ ਕੌਂਸਲਾਂ ਬਾਰੇ 1861 ਦੇ ਕਾਨੂੰਨ, ਭਾਰਤੀ ਲੋਕਾਂ ਨੂੰ, ਉਹਨਾਂ ਦੇ ਦੇਸ਼ ਵਿਚ ਸਰਕਾਰ ਪ੍ਰਦਾਨ ਕਰਕੇ, ਖ਼ੁਸ਼ ਨਾ ਕਰ ਸਕਿਆ, ਅਤੇ ਇਸੇ ਕਰਕੇ ਸੁਆਮੀ ਦਇਆਨੰਦ ਵਰਗੇ ਦੇਸ਼ ਭਗਤ ਲਈ ਅੰਗਰੇਜ਼ਾਂ ਵਲੋਂ ਆਤਮ-ਸਰਕਾਰ ਦੇ ਪੇਸ਼ ਕੀਤੇ ਗਏ ਭੁਲੇਖੇ ਪ੍ਰਤੀ ਆਪਣੀ ਅਪ੍ਰਵਾਨਗੀ, ਚਾਹੇ ਉਹ ਕਿੰਨੀ ਵੀ ਕਮਜ਼ੋਰ ਅਤੇ ਅਸਿੱਧੀ ਹੁੰਦੀ, ਪ੍ਰਗਟਾਉਣੀ ਤਾਂ ਜ਼ਰੂਰੀ ਹੀ ਸੀ। ਕਿਉਂਕਿ ਆਪਣੇ ਸੁਭਾਅ ਅਤੇ ਸਿਖਲਾਈ ਕਾਰਣ ਉਹ ਅਮਲੀ ਰਾਜਨੀਤੀ ਤੋਂ ਨਫ਼ਰਤ ਕਰਦੇ ਸਨ, ਅਤੇ ਉਹ ਸਰਕਾਰ ਵਿਰੁੱਧ ਵਿਦਰੋਹ ਦੇ ਪ੍ਰਚਾਰ ਵਿਰੁਧ ਸਨ, ਇਸ ਕਰਕੇ ਉਹ ਆਪਣੀਆਂ ਰਚਨਾਵਾਂ— ਸੱਤਿਆਰਥ ਪ੍ਰਕਾਸ਼, ਆਰੀਆਭਿਨੈ ਅਤੇ ਵੇਦਾਂ ਦੇ ਟੀਕਿਆਂ ਵਿਚ ਸਰਕਾਰ ਅਤੇ ਰਾਜਨੀਤੀ ਬਾਰੇ ਆਪਣੇ ਅਸੂਲਾਂ ਦੇ ਪ੍ਰਗਟਾਵੇ ਤਕ ਹੀ ਸੀਮਿਤ ਰਹੇ। ਕਈ ਮੌਕਿਆਂ ਤੇ ਉਹਨਾਂ ਨੇ ਆਪਣੀਆਂ ਰਾਜਨੀਤਕ ਇਛਾਵਾਂ ਅਤੇ ਦੇਸ਼-ਭਗਤੀ ਦੇ ਭਾਵਾਂ ਨੂੰ ਆਪਣੇ ਭਾਸ਼ਣਾਂ ਵਿਚ ਪ੍ਰਗਟਾਇਆ ਜਿਹਾ ਕਿ 1875 ਵਿਚ ਪੂਨਾ ਵਿਖੇ। ਆਪਣੇ ਆਖ਼ਰੀ ਸਾਲਾਂ ਵਿਚ ਜਿਹੜੇ ਉਹਨਾਂ ਨੇ ਰਾਜਪੂਤਾਨੇ ਦੇ ਰਾਜੇ ਮਹਾਰਾਜਿਆਂ ਨੂੰ ਸੁਧਾਰਨ ਲਈ ਰਾਜਪੂਤਾਨੇ ਵਿਚ ਗੁਜ਼ਾਰੇ, ਉਹਨਾਂ ਨੇ ਉਦੇਪੁਰ, ਸ਼ਾਹਪੁਰਾ ਅਤੇ ਮਸੂੜ ਦੇ ਹਾਕਮਾਂ ਨੂੰ ਪ੍ਰਾਚੀਨ ਧਰਮ-ਪੁਸਤਕਾਂ ਅਨੁਸਾਰ ਰਾਜ ਪ੍ਰਬੰਧ ਚਲਾਉਣ ਵਾਸਤੇ ਪ੍ਰੇਰਨ ਲਈ ਵਿਚਾਰ ਪ੍ਰਗਟ ਕੀਤੇ। ਇਹ ਵਿਚਾਰ ਵੇਦਾਂ, ਮਹਾਭਾਰਤ, ਵਿਦੁਰ ਨੀਤੀ ਅਤੇ ਮੰਨੂ ਸਿਮਰਤੀ ਵਿਚ ਪ੍ਰਾਪਤ ਹਨ। ਉਹਨਾਂ ਦੀ ਪੁਸਤਕ 'ਸੱਤਿਆਰਥ ਪ੍ਰਕਾਸ਼' ਦਾ ਛੇਵਾਂ ਕਾਂਡ ਸਰਕਾਰ ਅਤੇ ਰਾਜਪ੍ਰਬੰਧ ਦੇ ਸਿਧਾਂਤਾਂ

ਬਾਰੇ ਹੀ ਹਨ। ਅਸੀਂ ਉਹਨਾਂ ਦਾ ਇਥੇ ਸੰਖੇਪ ਵਿਚ ਵਰਣਨ ਕਰ ਸਕਦੇ ਹਾਂ :

ਦਇਆਨੰਦ ਦਾ ਵਿਚਾਰ ਸੀ ਕਿ ਹਕੂਮਤ ਕਰਨ ਦੇ ਯੋਗ ਸਿਰਫ ਓਹੀ ਲੋਕ ਹਨ ਜਿਨ੍ਹਾਂ ਵਿਚ ਕਸ਼ੱਤਰੀਆਂ (ਖਤਰੀਆਂ) ਅਤੇ ਬ੍ਰਾਹਮਣਾਂ ਦੇ ਗੁਣ ਹੋਣ। ਹਾਕਮ ਇਕ ਪੁਰਖੀ ਨਹੀਂ ਹੋਣਾ ਚਾਹੀਦਾ; ਉਸ ਨੂੰ ਤਿੰਨ ਸਭਾਵਾਂ ਦੀ ਮਦਦ ਨਾਲ ਰਾਜ ਪ੍ਰਬੰਧ ਚਲਾਉਣਾ ਚਾਹੀਦਾ ਹੈ—ਧਾਰਮਿਕ, ਵਿਧਾਨਕਾਰ ਅਤੇ ਵਿਦਿਅਕ ਸਭਾਵਾਂ। ਦੇਸ਼ ਦਾ ਪ੍ਰਬੰਧ ਤਿੰਨ ਸਭਾਵਾਂ, ਮਿਲਟਰੀ ਕੌਂਸਲ ਅਤੇ ਫ਼ੌਜ ਜਿਸ ਦਾ ਵਿਧਾਨਿਕ ਮੁਖੀ ਬਾਦਸ਼ਾਹ ਹੋਵੇ, ਦੀ ਸਹਾਇਤਾ ਨਾਲ ਚਲਾਉਣਾ ਚਾਹੀਦਾ ਹੈ। ਇਨ੍ਹਾਂ ਸਾਰਿਆਂ ਉਤੇ ਲੋਕਾਂ ਦਾ ਕਾਬੂ ਹੋਣਾ ਚਾਹੀਦਾ ਹੈ ਜਿਨ੍ਹਾਂ ਨੂੰ ਆਪਣੇ ਪ੍ਰਤੀਨਿਧੀ ਚੁਣਨ ਦਾ ਅਧਿਕਾਰ ਹੋਵੇਗਾ—ਸਾਰੇ ਵਿਦਵਾਨ ਲੋਕ ਹੋਣਗੇ—ਅਤੇ ਤਿੰਨਾਂ ਸਭਾਵਾਂ ਦੇ ਲੋਕਾਂ ਨੂੰ ਇਕ-ਸੁਰਤਾ ਵਿਚ ਕੰਮ ਕਰਨਾ ਚਾਹੀਦਾ ਹੈ ਅਤੇ ਚੰਗੇ ਕਾਨੂੰਨ ਬਣਾਉਣੇ ਚਾਹੀਦੇ ਹਨ ਤਾਂਕਿ ਸਾਰੇ ਲੋਕ ਉਹਨਾਂ ਤੇ ਅਮਲ ਕਰ ਸਕਣ। ਸਾਰੇ ਲੋਕਾਂ ਨੂੰ ਸਾਰਿਆਂ ਦੇ ਭਲੇ ਦੇ ਕਾਨੂੰਨਾਂ ਨੂੰ ਮੰਨਣਾ ਚਾਹੀਦਾ ਹੈ ਅਤੇ ਉਹਨਾਂ ਨੂੰ ਨਿੱਜੀ ਭਲਾਈ ਦੇ ਮਾਮਲੇ ਵਿਚ ਖੁਲ੍ਹ ਹੋਣੀ ਚਾਹੀਦੀ ਹੈ।

ਉਸ ਤੋਂ ਮਗਰੋਂ 'ਸੱਤਿਆਰਥ ਪ੍ਰਕਾਸ਼' ਰਾਜ ਦੇ ਮੁਖੀ, ਮੁਖ ਅਧਿਕਾਰੀਆਂ ਅਤੇ ਸਰਕਾਰ ਦੀਆਂ ਵੱਖੋ ਵੱਖਰੀਆਂ ਸਭਾਵਾਂ ਦੇ ਮੈਂਬਰਾਂ ਦੇ ਮਿਆਰ ਨਿਸਚਿਤ ਕਰਦਾ ਹੈ। ਰਾਜ ਦੇ ਫ਼ਰਜ਼ਾਂ ਅਤੇ ਅਧਿਕਾਰਾਂ ਦਾ ਵੇਰਵੇ ਸਹਿਤ ਵਰਣਨ ਹੈ। ਬਾਦਸ਼ਾਹ ਤੋਂ ਈਮਾਨਦਾਰ, ਵਿਸ਼ਵਾਸਯੋਗ ਅਤੇ ਆਚਰਣ ਵਾਲੇ ਲੋਕਾਂ ਰਾਹੀਂ ਲਗਾਨ ਇਕੱਤਰ ਕਰਨ ਦੀ ਆਸ ਕੀਤੀ ਜਾਂਦੀ ਹੈ। ਸਰਕਾਰੀ ਅਧਿਕਾਰੀਆਂ ਨੂੰ ਲੋਕਾਂ ਦੇ ਮਾਪਿਆਂ ਵਾਂਗ ਵਿਹਾਰ ਕਰਨਾ ਚਾਹੀਦਾ ਹੈ। ਦੇਸ਼ ਦੀਆਂ ਸਰਹੱਦਾਂ ਦੀ ਰੱਖਿਆ ਲਈ ਹਰ ਸੰਭਵ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ਅਤੇ ਚੋਰਾਂ ਡਾਕੂਆਂ ਨੂੰ ਨੁਕਸਾਨ ਕਰਨ ਯੋਗ ਨਹੀਂ ਰਹਿਣ ਦੇਣਾ ਚਾਹੀਦਾ! ਖ਼ੁਫ਼ੀਆ ਅਤੇ ਖੋਜੀਆਂ ਦੀ ਨਿਯੁੱਕਤੀ ਦੇ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ ਜਿਹੜੇ ਆਪਣੇ ਅਧਿਕਾਰੀਆਂ ਦੇ ਵਿਹਾਰ ਅਤੇ ਲੋਕਾਂ ਦੀਆਂ ਸਰਗਰਮੀਆਂ ਬਾਰੇ ਸਰਕਾਰ ਨੂੰ ਸੂਚਿਤ ਰੱਖ ਸਕਣ। ਕਰ ਇਸ ਤਰ੍ਹਾਂ ਲਗਾਏ ਜਾਣ ਕਿ ਦੋਵੇਂ, ਪਰਜਾ ਅਤੇ ਹਾਕਮ, ਖ਼ੁਸ਼ ਰਹਿ ਸਕਣ; ਸਾਲਾਨਾ ਲਗਾਨ ਥੋੜ੍ਹਾ ਥੋੜ੍ਹਾ ਕਰਕੇ ਕਿਸ਼ਤਾਂ ਵਿਚ ਲਿਆ ਜਾਣਾ ਚਾਹੀਦਾ ਹੈ। ਫੇਰ ਦਇਆਨੰਦ ਜੀ ਕਰ ਲਗਾਉਣ ਸੰਬੰਧੀ ਵਿਚਾਰ ਦੇਣ ਲਈ ਮੰਨੂ ਸਿਮਰਤੀ ਦਾ ਹਵਾਲਾ ਦਿੰਦੇ ਹਨ ਜਿਸ ਅਨੁਸਾਰ, ਵਪਾਰੀਆਂ ਅਤੇ ਵਣਜੀਆਂ ਨੂੰ ਆਮਦਨ ਦਾ ਪੰਜਾਹਵਾਂ ਭਾਗ ਸੋਨੇ ਚਾਂਦੀ ਦੇ ਰੂਪ ਵਿਚ ਅਦਾ ਕਰਨਾ ਚਾਹੀਦਾ ਹੈ ਅਤੇ ਕਿਸਾਨਾਂ ਨੂੰ ਆਪਣੀ ਉਪਜ ਦਾ ਛੇਵਾਂ, ਅੱਠਵਾਂ ਜਾਂ ਬਾਰ੍ਹਵਾਂ ਹਿੱਸਾ ਦੇਣਾ ਚਾਹੀਦਾ ਹੈ।

ਇਨਸਾਫ਼ ਰਿਸ਼ੀਆਂ ਦੇ ਵਿਧੀ ਸ਼ਾਸਤਰਾਂ ਤੇ ਆਧਾਰਿਤ ਹੋਣਾ ਚਾਹੀਦਾ ਹੈ। ਲੋੜ ਪੈਣ ਤੇ ਨਵੇਂ ਕਾਨੂੰਨ ਇਸ ਪ੍ਰਕਾਰ ਬਣਾਏ ਜਾਣੇ ਚਾਹੀਦੇ ਹਨ ਕਿ ਉਹ ਹਕੂਮਤ ਅਤੇ ਹਾਕਮ ਦੀ ਭਲਾਈ ਨੂੰ ਮੁੱਖ ਰੱਖਣ। ਫੇਰ ਦਇਆਨੰਦ ਝਗੜਿਆਂ ਦੇ ਕਾਰਣਾਂ ਬਾਰੇ ਲਿਖਦੇ ਹਨ ਅਤੇ ਇਹਨਾਂ ਅਠਾਰਾਂ ਸ਼੍ਰੇਣੀਆਂ ਵਿਚ ਵੰਡਦੇ ਹਨ : ਕਰਜ਼ੇ, ਜਮ੍ਹਾਂ, ਵਸਤਾਂ ਦੀ ਵਿਕਰੀ, ਦੋਸ਼-ਕਾਰਵਾਈਆਂ, ਕਰਜ਼ਾ ਵਾਪਸ ਕਰਨ ਤੋਂ ਨਾਂਹ,

ਤਨਖ਼ਾਹਾਂ ਦੇ ਝਗੜੇ, ਵਿੱਕਰੀ ਜਾਂ ਖ਼ਰੀਦ ਬਾਰੇ ਝਗੜੇ, ਪਸ਼ੂਆਂ ਬਾਰੇ ਝਗੜੇ, ਹੱਦਾਂ ਬਾਰੇ ਝਗੜੇ, ਹਮਲੇ, ਹੱਤਕ ਇੱਜ਼ਤ, ਡਕੈਤੀ, ਹਿੰਸਾ, ਵਿਭਚਾਰ, ਵਿਆਹ ਫ਼ਰਜ਼ਾਂ ਵਿਚ ਕੋਤਾਹੀ, ਵਿਰਾਸਤ ਬਾਰੇ ਝਗੜੇ, ਅਤੇ ਜੂਆ ਖੇਡਣਾ। ਇਹ ਕਾਂਡ ਗਵਾਹ ਦੇ ਵਿਦਿਅਕ ਮਿਆਰ ਬਾਰੇ ਵਿਚਾਰ ਵਟਾਂਦਰਾ ਕਰਕੇ ਅਤੇ ਪੇਸ਼ ਕੀਤੀ ਗਵਾਹੀ ਨਾਲ ਖ਼ਤਮ ਹੋ ਜਾਂਦਾ ਹੈ।

ਦਇਆਨੰਦ ਜੀ ਆਪਣੇ ਦੇਸ਼ ਦੇ ਸਰਬ-ਪੱਖੀ ਭਲੇ ਵਿਚ ਦਿਲਚਸਪੀ ਰੱਖਦੇ ਸਨ। ਉਹਨਾਂ ਨੇ ਉਸ ਸਮੇਂ ਦੇ ਸਾਰੇ ਮਸਲਿਆਂ ਅਤੇ ਮੁੱਖ ਸਮੱਸਿਆਵਾਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਹਨ। ਉਹਨਾਂ ਦੇ ਹੱਲ ਪੇਸ਼ ਕਰਨ ਵਿਚ, ਉਹਨਾਂ ਨੇ ਮੁਖ ਪ੍ਰੇਰਨਾ ਵੈਦਿਕ ਸਾਹਿਤ ਤੋਂ ਲਈ, ਭਾਵੇਂ ਉਹ ਨਵੇਂ ਕਾਨੂੰਨ ਬਨਾਉਣ ਅਤੇ ਪੁਰਾਣਿਆਂ ਦੀ ਦੁਹਰਾਈ ਦੀ ਲੋੜ ਬਾਰੇ ਵੀ ਪੂਰੀ ਤਰ੍ਹਾਂ ਸੁਚੇਤ ਸਨ।

# 9. ਵਿਅਕਤੀ ਅਤੇ ਉਸ ਦੀਆਂ ਕਿਰਤਾਂ

ਮਨੁੱਖਤਾ ਦੇ ਇਤਿਹਾਸ ਵਿਚ ਰੱਜੇ ਪੁੱਜੇ ਘਰਾਂ ਵਿਚ ਪੈਦਾ ਹੋਏ ਬਹੁਤ ਘੱਟ ਲੋਕਾਂ ਨੇ ਆਪਣੇ ਜੀਵਨ ਦੇ ਸੁਖਾਂ ਨੂੰ ਤਿਆਗ ਕੇ ਸੇਵਾ ਦੇ ਜੀਵਨ ਵਿਚ ਦਾਖ਼ਲ ਹੋਣ ਦੀ ਸੋਚੀ ਹੈ। ਉਹਨਾਂ ਲੋਕਾਂ ਦੀ ਗਿਣਤੀ ਵੀ ਬਹੁਤ ਘੱਟ ਸੀ ਜਿਨ੍ਹਾਂ ਨੇ ਸਮਾਜ ਦੀਆਂ ਸਥਾਪਤ ਕਦਰਾਂ ਕੀਮਤਾਂ ਨੂੰ ਵੰਗਾਰ ਕੇ ਸਮੇਂ ਦੀ ਰੌਅ ਵਿਰੁੱਧ ਜਾਣ ਦਾ ਫ਼ੈਸਲਾ ਕੀਤਾ। ਨਿਰਪੱਖਤਾ, ਅਤੇ ਆਤਮ-ਬੰਧਨ (ਕਾਬੂ) ਅਤੇ ਆਤਮ-ਤਿਆਗ ਦਾ ਪ੍ਰਚਾਰ ਕਰਨ ਨਾਲੋਂ ਸਮਾਜ ਦੀਆਂ ਸਥਾਪਤ ਕਦਰਾਂ ਕੀਮਤਾਂ ਉਤੇ ਚੱਲਣਾ ਹਮੇਸ਼ਾਂ ਸੌਖਾ ਹੁੰਦਾ ਹੈ। ਜੀਵਨ ਵਿਚ ਬੰਧਨ ਪਾਉਣ ਅਤੇ ਕੁਰਾਹੇ ਪੈਣ ਦੀਆਂ ਸੰਭਾਵਨਾਵਾਂ ਹਮੇਸ਼ਾਂ ਰਹਿੰਦੀਆਂ ਹਨ, ਪਰ ਥੋੜ੍ਹੇ ਜਿਹੇ ਲੋਕ ਇੱਛਾਵਾਂ ਉਤੇ ਕਾਬੂ ਪਾ ਸਕਦੇ ਹਨ, ਪਰਿਵਾਰਕ ਬੰਧਨ ਤੋੜ ਸਕਦੇ ਹਨ, ਅਤੇ ਧਰਮ-ਨਿਰਪੱਖ ਅਤੇ ਸੁਧਾਰਕ ਦਾ ਜੀਵਨ ਜਿਉਂ ਸਕਦੇ ਹਨ। ਬਹੁਤੇ ਲੋਕ ਦੂਜਿਆਂ ਦੀਆਂ ਕਮਜ਼ੋਰੀਆਂ ਲੱਭ ਸਕਦੇ ਹਨ। ਪਰ ਬਹੁਤ ਥੋੜ੍ਹੇ ਲੋਕ ਆਪਣੀਆਂ ਧਾਰਨਾਵਾਂ ਅਨੁਸਾਰ ਜੀ ਅਤੇ ਵਿਹਾਰ ਕਰ ਸਕਦੇ ਹਨ।

ਦਇਆਨੰਦ ਇਕ ਅਜਿਹਾ ਮਹਾਂਪੁਰਸ਼ ਸੀ ਜਿਸ ਵਿਚ ਪ੍ਰਾਚੀਨ ਰਿਸ਼ੀਆਂ ਮੁਨੀਆਂ ਵਾਲੀ ਸ਼ਾਂਤੀ ਅਤੇ ਪਵਿੱਤਰਤਾ ਮੌਜੂਦ ਸੀ। ਉਹਨਾਂ ਵਿਚ ਸ਼ੰਕਰਾਚਾਰੀਆ ਵਾਲੀ ਤੀਬਰਤਾ ਅਤੇ ਗੰਭੀਰਤਾ ਸੀ ਅਤੇ ਕਿਸੇ ਵੀ ਬ੍ਰਹਮਚਾਰੀ ਦੇ ਮਾਣ ਕਰਨਯੋਗ ਸਿਹਤ ਵੀ। ਉਹਨਾਂ ਦੀ ਅਛੋਹ ਬ੍ਰਹਮਚਾਰਤਾ ਕਿਸੇ ਵੀ ਪ੍ਰਾਚੀਨ ਸਾਧੂ ਲਈ ਈਰਖਾ ਦਾ ਕਾਰਣ ਬਣ ਸਕਦੀ ਸੀ। ਉਹਨਾਂ ਦਾ ਹਰ ਪੱਖੋਂ ਵਿਅਕਤਿੱਤਵ ਏਨਾ ਸੰਪੂਰਨ ਸੀ ਕਿ ਦੂਜੇ ਉਹਨਾਂ ਸਾਮ੍ਹਣੇ ਆਪਣੇ ਆਪ ਨੂੰ ਬੌਨੇ ਸਮਝਦੇ ਸਨ। ਉਹਨਾਂ ਵਿਚ ਬਹੁਤ ਸਾਰੇ ਅਜਿਹੇ ਗੁਣ ਸਨ ਜਿਹੜੇ ਉਹਨਾਂ ਨੂੰ ਆਪਣੇ ਸਮਕਾਲੀਆਂ ਨਾਲੋਂ ਵੱਖਰਿਆਉਂਦੇ ਸਨ। ਭਾਵੇਂ ਉਹਨਾਂ ਨੇ ਆਪਣੀ ਨਿਮਰਤਾ-ਵੱਸ ਇਕ ਵਾਰ ਕਿਹਾ ਸੀ, ਕਿ ਪੁਰਾਤਨ ਰਿਸ਼ੀਆਂ ਜਿਹਾ ਕਿ ਕਪਿਲ ਅਤੇ ਕਣਾਦ ਸਾਮ੍ਹਣੇ ਉਹਨਾਂ ਦੀ ਹੋਂਦ ਤੁੱਛ ਸੀ, ਤਾਂ ਵੀ ਆਪ ਦੀ ਵਿਦਵਤਾ, ਭਗਤੀ ਭਾਵਨਾ ਅਤੇ ਅਕਲਮੰਦੀ ਉਹਨਾਂ ਦੇ ਸਾਰੇ ਸਮਕਾਲੀਆਂ ਨਾਲੋਂ ਉਚੇਰੀਆਂ ਸਨ। ਉਹਨਾਂ ਦੇ ਸਿਹਤਵੰਦ ਆਸ਼ਾਵਾਦ ਅਤੇ ਸੁਯੋਗ ਆਦਰਸ਼ਵਾਦ ਨੇ ਪੜ੍ਹੇ ਲਿਖੇ ਲੋਕਾਂ ਵਿਚੋਂ ਉਦਾਸੀ ਨੂੰ ਦੂਰ ਕਰਕੇ ਉਹਨਾਂ ਵਿਚ ਮਾਣ ਦੀ ਭਾਵਨਾ ਪੈਦਾ ਕੀਤੀ। ਇਹ ਕੰਮ

ਇਸ ਤੋਂ ਪਹਿਲਾਂ ਹੋਰ ਕੋਈ ਨਾ ਕਰ ਸਕਿਆ। ਬੁੱਧੀਜੀਵੀ ਲੋਕ ਆਪਣੇ ਵਿਰਸੇ ਨਾਲੋਂ ਟੁੱਟ ਚੁੱਕੇ ਸਨ ਅਤੇ ਆਪਣੇ ਸ਼ਾਨਦਾਰ ਭੂਤ ਤੋਂ ਪ੍ਰੇਰਨਾ ਲੈਣ ਦੀ ਥਾਂ ਪੱਛਮੀ ਆਦਰਸ਼ਾਂ ਅਤੇ ਪ੍ਰੰਪਰਾ ਤੋਂ ਪ੍ਰੇਰਨਾ ਲੈਂਦੇ ਸਨ। ਦਇਆਨੰਦ ਨੇ ਭਾਰਤ ਦੀ ਪੁਰਾਣੀ ਸ਼ਾਨ ਨੂੰ ਪਕੜ ਕੇ, ਦੇਸ ਦੇ ਵਿਦਵਾਨ ਨੌਜੁਆਨਾਂ ਵਿਚ ਭਰੋਸਾ ਅਤੇ ਆਪਣੇ ਅਮੀਰ ਵਿਰਸੇ ਲਈ, ਅਤੇ ਪ੍ਰਾਚੀਨ ਸ਼ਾਨ ਲਈ ਰਾਹ ਪੈਦਾ ਕਰਕੇ ਉਹਨਾਂ ਨੂੰ ਪੱਛਮੀ ਸੰਸਕ੍ਰਿਤੀ ਦੇ ਛਲ ਦਾ ਆਸਾਨੀ ਨਾਲ ਸ਼ਿਕਾਰ ਹੋਣ ਤੋਂ ਬਚਾ ਲਿਆ। ਆਪਣੇ ਦੂਰ ਦੂਰ ਤਕ ਦੇ ਸਫ਼ਰਾਂ ਨਾਲ ਜਿਹੜੇ ਪੈਂਤੀ ਤੋਂ ਵੱਧ ਵਰ੍ਹਿਆਂ ਵਿਚ ਕੀਤੇ ਗਏ, ਉਹਨਾਂ ਨੇ ਲੋਕਾਂ ਦੀ ਹਾਲਤ ਦਾ ਗਿਆਨ ਪ੍ਰਾਪਤ ਕੀਤਾ ਅਤੇ ਉਹ ਤੀਰਥ ਸਥਾਨਾਂ ਅਤੇ ਪੂਜਾ ਸਥਾਨਾਂ ਤੇ ਪ੍ਰਚੱਲਤ ਆਚਰਣ-ਹੀਣਤਾ ਵਰਗੀਆਂ ਬੁਰਾਈਆਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਉਹਨਾਂ ਦੇ ਕਿਸੇ ਵੀ ਸਮਕਾਲੀ ਸਮਾਜ ਸੁਧਾਰਕ ਨੂੰ ਲੋਕਾਂ ਅਤੇ ਪਦਾਰਥਾਂ ਸੰਬੰਧੀ ਏਨਾ ਨੇੜੇ ਦਾ ਗਿਆਨ ਨਹੀਂ ਸੀ। ਜਦੋਂ ਉਹਨਾਂ ਨੇ ਹਿੰਦੂ ਸਮਾਜ ਦੀਆਂ ਬੁਰਾਈਆਂ ਨੂੰ ਨੰਗਿਆਂ ਕੀਤਾ ਤਾਂ ਉਹ ਇਸੇ ਕਰਕੇ, ਪੱਕੇ ਪੈਰਾਂ ਤੇ ਖਲੋ ਕੇ ਬੋਲਦੇ ਸਨ। ਅਤੇ ਕਿਉਂਕਿ ਉਹ ਲੋਕਾਂ ਦੀ ਭਾਸ਼ਾ ਵਿਚ ਬੋਲ ਸਕਦੇ ਸਨ ਇਸ ਕਰਕੇ ਉਹਨਾਂ ਦੀ ਅਪੀਲ ਬਹੁਤ ਵਿਸ਼ਾਲ ਅਤੇ ਪ੍ਰਭਾਵਸ਼ਾਲੀ ਅਸਰ ਰੱਖਦੀ ਸੀ। ਜਿੱਥੇ ਦੂਜੇ ਸਮਾਜ ਸੁਧਾਰਕ ਪੱਛਮੀ ਸੰਸਕ੍ਰਿਤੀ ਦੇ ਹਮਲੇ ਵਿਰੁੱਧ ਬਚਾਉ ਦੀ ਭਾਵਨਾ ਨਾਲ ਲੜਦੇ ਸਨ, ਦਇਆਨੰਦ, ਵੈਦਿਕ ਸੱਭਿਅਤਾ ਅਤੇ ਸਿਖਿਆ ਤੋਂ ਪ੍ਰਾਪਤ ਹਥਿਆਰਾਂ ਨਾਲ ਆਪ ਹਮਲਾ ਕਰਦੇ ਸਨ। ਇਸ ਪ੍ਰਕਾਰ ਆਪ ਨੇ ਦੁਸ਼ਮਣ ਦੇ ਹਥਿਆਰਾਂ ਨੂੰ ਖੁੰਢਿਆਂ ਹੀ ਨਹੀਂ ਕੀਤਾ ਸਗੋਂ ਉਹ ਆਪਣੇ ਦੇਸ਼ਵਾਸੀਆਂ ਨੂੰ ਇਹ ਗੱਲ ਮਨਾਉਣ ਵਿਚ ਵੀ ਸਫ਼ਲ ਰਹੇ, ਕਿ ਉਹਨਾਂ ਦੀ ਸੱਭਿਅਤਾ ਅਤੇ ਸੰਸਕ੍ਰਿਤੀ ਪੱਛਮ ਨਾਲੋਂ ਕਿਤੇ ਚੰਗੀ ਸੀ।

ਦਇਆਨੰਦ ਦੇ ਭਾਰੂ ਵਿਅਕਤਿੱਤਵ ਅਤੇ ਸਲੀਕੇ ਵਾਲੀ ਬੋਲਚਾਲ ਨੇ ਵਿਰੋਧੀਆਂ ਨੂੰ ਭੈਭੀਤ ਕੀਤਾ। ਕਠਿਨ ਸਮੱਸਿਆਵਾਂ ਅਤੇ ਵੰਗਾਰ ਦੀ ਹਾਲਤ ਵਿਚ ਉਹਨਾਂ ਦੇ ਸ਼ਾਂਤ ਅਤੇ ਨਿਸ਼ਚਲ ਵਰਤਾਅ ਨੇ ਵਿਰੋਧੀਆਂ ਨੂੰ ਵੀ ਪ੍ਰਸੰਸਾ ਕਰਨ ਲਈ ਮਜਬੂਰ ਕਰ ਦਿਤਾ। ਉਹਨਾਂ ਦੇ ਜੀਵਨ ਵਿਚ ਅਜਿਹੇ ਬਹੁਤ ਸਾਰੇ ਅਵਸਰ ਆਏ ਜਦੋਂ ਉਹਨਾਂ ਦੇ ਜੀਵਨ ਉਤੇ ਹਮਲੇ ਹੋਏ ਪਰ ਉਹਨਾਂ ਨੇ ਕਦੇ ਵੀ ਆਪਣਾ ਸੰਤੁਲਨ ਨਾ ਖੋਇਆ। ਦਇਆਨੰਦ ਵਾਂਗ ਕਿਸੇ ਵੀ ਧਰਮ-ਬਹਾਲ-ਨੇਤਾ ਨੂੰ ਇੰਨੇ ਜ਼ਿਆਦਾ ਵਿਰੋਧ ਤੇ ਹਮਲਿਆਂ ਦਾ ਸਾਮ੍ਹਣਾ ਨਹੀਂ ਕਰਨਾ ਪਿਆ, ਪਰ ਉਹਨਾਂ ਨੇ ਬੜੀ ਹਿੰਮਤ ਨਾਲ ਮੁਕਾਬਲਾ ਕੀਤਾ ਅਤੇ ਵਕਤ ਦੇ ਆਪਣੇ ਪੱਖ ਵਿਚ ਬਦਲਣ ਦੀ ਕਦੀ ਉਡੀਕ ਨਹੀਂ ਕੀਤੀ ਕਿਉਂਕਿ ਉਹ ਇਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਸਮਾਜ ਵਿਚ ਤਬਦੀਲ੍ਹੀਆਂ ਏਨੀ ਆਸਾਨੀ ਨਾਲ ਨਹੀਂ ਲਿਆਂਦੀਆਂ ਜਾ ਸਕਦੀਆਂ। ਉਹਨਾਂ ਵਿਚ ਸਥਾਪਿਤ ਹਿੱਤਾਂ ਦੇ ਤਕੜੇ ਵਿਰੋਧ ਦਾ ਸਾਮ੍ਹਣਾ ਕਰਨ ਦਾ ਬਹੁਤ ਹੌਂਸਲਾ ਅਤੇ ਸਬਰ ਸੀ ਜਿਹੜੇ ਕਿ ਵਿਸ਼ੇਸ਼ਾਧਿਕਾਰ ਅਤੇ ਅਧਿਕਾਰ ਦੀ ਦੁਨੀਆ ਵਿਚ ਉਹਨਾਂ ਵਿਰੁੱਧ ਗੰਭੀਰਤਾ ਨਾਲ ਖੜ੍ਹੇ ਹੋਏ ਸਨ। ਉਹਨਾਂ ਦਾ ਸਾਰਾ ਜੀਵਨ

ਅਗਿਆਨਤਾ, ਭ੍ਰਸ਼ਟ ਸਮਾਜਕ ਰੀਤੀਆਂ ਅਤੇ ਘ੍ਰਿਣਿਤ ਧਾਰਮਿਕ ਅਮਲ ਵਿਰੁੱਧ ਤਕੜੀ ਜੱਦੋਜਹਿਦ ਦਾ ਸੀ। ਇਹ ਗੱਲ ਮੁੜ ਉਹਨਾਂ ਦੇ ਹੱਕ ਵਿਚ ਜਾਂਦੀ ਹੈ, ਕਿ ਉਹਨਾਂ ਨੇ ਕਈ ਇਹੋ ਜਿਹੇ ਰਸਮਾਂ ਰਵਾਜ਼ਾਂ ਨੂੰ ਬਦਨਾਮ ਕਰ ਦਿਤਾ ਅਤੇ ਇਸ ਪ੍ਰਕਾਰ ਉਹਨਾਂ ਦੇ ਹਿੰਦੂ ਸਮਾਜ ਵਿਚੋਂ ਖ਼ਾਤਮੇ ਦਾ ਰਾਹ ਤਿਆਰ ਕੀਤਾ।

ਦਇਆਨੰਦ ਨੂੰ ਹਿੰਦੂ-ਸਮਾਜ ਦੀ ਸਫ਼ਾਈ ਲਈ ਪ੍ਰੇਰਨਾ ਅੰਦਰੋਂ ਹੀ ਮਿਲੀ ਸੀ; ਕਿਉਂਕਿ ਉਹ ਅੰਗਰੇਜ਼ੀ ਭਾਸ਼ਾ ਨਹੀਂ ਸਨ ਜਾਣਦੇ, ਇਸ ਕਰਕੇ ਉਹ ਬਹੁਤੀ ਪ੍ਰੇਰਨਾ ਬਾਹਰੋਂ ਨਹੀਂ ਸਨ ਲੈ ਸਕਦੇ। ਹਿੰਦੂ ਧਰਮ ਦੀ ਤਰਸਯੋਗ ਹਾਲਤ, ਜਿਸ ਨੇ ਧਰਮ ਸਿਰਫ਼ ਰਸਮਾਂ, ਰਿਵਾਜਾਂ, ਤਰਕਹੀਣ ਪ੍ਰਥਾਵਾਂ ਅਤੇ ਸਿਧਾਂਤਾਂ ਤਕ ਸੀਮਿਤ ਕਰ ਦਿਤਾ ਸੀ, ਨੂੰ ਪੂਰਨ ਇਲਾਜ ਦੀ ਲੋੜ ਸੀ ਅਤੇ ਸਮੇਂ ਦੀ ਮੰਗ ਅਨੁਸਾਰ ਇਸ ਦੇ ਪੂਰੇ ਓਵਰਹਾਲ ਅਤੇ ਪੁਨਰ ਜਨਮ ਦੀ ਲੋੜ ਸੀ, ਅਤੇ ਇਹ ਕੰਮ ਦਇਆਨੰਦ ਨੇ ਸ਼ੁਰੂ ਕੀਤਾ। ਉਹ ਬਾਹਰੀ ਮੱਦਾਂ, ਜਿਨ੍ਹਾਂ ਨੇ ਉਹਨਾਂ ਨੂੰ ਈਸਾਈਆਂ ਅਤੇ ਮੁਸਲਮਾਨਾਂ ਦੇ ਝਗੜੇ ਵਿਚ ਪੈਣ ਲਈ ਉਕਸਾਇਆ, ਉਹਨਾਂ ਨੂੰ ਦੂਜੀ ਮਹੱਤਤਾ ਦਿੱਤੀ ਗਈ ਹੋਵੇਗੀ। ਹਿੰਦੂਆਂ ਦੇ ਭਾਰੀ ਗਿਣਤੀ ਵਿਚ ਈਸਾਈਅਤ ਧਾਰਣ ਕਰਨ, ਗਿਰਜਿਆਂ ਅਤੇ ਮਿਸ਼ਨਰੀਆਂ ਦੀ ਲਗਾਤਾਰ ਵਧ ਰਹੀ ਗਿਣਤੀ, ਹਿੰਦੂ-ਮੱਤ ਵਿਰੁੱਧ ਈਸਾਈ ਮਿਸ਼ਨਰੀਆਂ ਦੇ ਪ੍ਰਣਾਲੀਬੱਧ ਪ੍ਰਚਾਰ ਅਤੇ ਸਕੂਲਾਂ ਅਤੇ ਕਾਲਜਾਂ ਵਿਚ ਅੰਗਰੇਜ਼ੀ ਦੇ ਵਿਦਿਆ ਮਾਧਿਅਮ ਦੇ ਤੌਰ ਤੇ ਲਾਗੂ ਕੀਤੇ ਜਾਣ ਨੇ ਦਇਆਨੰਦ ਨੂੰ ਕਿਸੇ ਹੱਦ ਤਕ ਜ਼ਰੂਰ ਪ੍ਰਭਾਵਿਤ ਕੀਤਾ; ਜੇ ਇਹ ਗੱਲਾਂ ਨਾ ਵੀ ਹੁੰਦੀਆਂ ਤਾਂ ਵੀ ਭਾਰਤ ਦੇ ਹੌਲੀ ਹੌਲੀ ਹੋ ਰਹੇ ਪਤਨ ਅਤੇ ਵਧ ਰਹੀ ਗ਼ੁਲਾਮੀ ਦੇ ਕਾਰਣਾਂ—ਅੰਤਰੀ ਖਿੱਚੋ-ਤਾਣਾਂ—ਦੀ ਖੋਜ ਲਈ ਪ੍ਰੇਰਿਤ ਕਰਦੀਆਂ। ਇਹ ਗੱਲਾਂ ਵੀ ਉਹਨਾਂ ਨੂੰ ਸਾਮ੍ਹਣੇ ਆਈਆਂ ਸਮੱਸਿਆਂ ਦੇ ਹੱਲ ਲਈ ਜ਼ਰੂਰ ਪ੍ਰੇਰਿਤ ਕਰਦੀਆਂ। ਇਹ ਗੱਲਾਂ ਰਾਮਮੋਹਨ ਰਾਏ ਅਤੇ ਦਇਆਨੰਦ ਦੇ ਪ੍ਰਤੀਕਰਮਾਂ ਅਤੇ ਤਜ਼ਰਬਿਆਂ ਨੇ ਪੂਰੀ ਤਰ੍ਹਾਂ ਸਪੱਸ਼ਟ ਕਰ ਦਿਤੀਆਂ। ਉਹ ਇਕੋ ਜਿਹੇ ਨਿਸ਼ਕਰਮਾਂ ਤੇ ਪੁੱਜੇ ਭਾਵੇਂ ਦੋਹਾਂ ਵਲੋਂ ਸੁਝਾਏ ਗਏ ਹੱਲ ਅਤੇ ਜਿਸ ਹੱਦ ਤਕ ਉਹ ਜਾਣ ਲਈ ਤਿਆਰ ਸਨ, ਉਹਨਾਂ ਵਿਚ ਫ਼ਰਕ ਜ਼ਰੂਰ ਸੀ। ਬਾਹਰੀ ਕਾਰਣ ਸਿਰਫ਼ ਦਿਤੇ ਜਾਣ ਵਾਲੇ ਬਲ ਵਿਚ ਤਬਦੀਲੀ, ਅਤੇ ਉਹਨਾਂ ਦੀ ਬੁਰਾਈ ਨੂੰ ਨੰਗਿਆਂ ਕਰਨ ਅਤੇ ਬਾਹਰੀ ਵਿਚਾਰਾਂ ਵਿਚ ਉਸ ਦੀ ਹੱਦ ਦੇ ਨਿਸ਼ਚਿਤ ਕਰਨ ਤਕ ਹੀ ਜ਼ਿੰਮੇਦਾਰ ਸਨ।

ਦਇਆਨੰਦ ਹਾਲੇ ਤੇਰ੍ਹਾਂ ਵਰ੍ਹਿਆਂ ਦਾ ਹੀ ਸੀ ਜਦੋਂ ਉਹ ਮੂਰਤੀ-ਪੂਜਾ ਵਿਰੁੱਧ ਹੋ ਗਿਆ ਅਤੇ ਜਦੋਂ ਉਹ ਬਾਈ ਵਰ੍ਹਿਆਂ ਦਾ ਸੀ ਉਸ ਨੇ ਕਦੇ ਵੀ ਸ਼ਾਦੀ ਨਾ ਕਰਨ ਦਾ ਫ਼ੈਸਲਾ ਕਰ ਲਿਆ ਸੀ। ਇਹ ਗਿਆਨ, ਕਿ ਸਰੀਰ ਨਾਸ਼ਵਾਨ ਹੈ, ਅਤੇ ਇਸ ਕਰਕੇ ਉਸ ਨੂੰ ਮੁਕਤੀ ਵਾਸਤੇ ਯਤਨ ਕਰਨਾ ਚਾਹੀਦਾ ਹੈ, ਤੇ ਕੀ ਇਹੋ ਜਿਹੀ ਸੋਚਣੀ ਤੇ ਗਿਆਨ ਮਨੁੱਖ ਨੂੰ ਚੰਗੇ ਗੁਣਾਂ ਵਾਲਾ ਅਤੇ ਸਾਤਵਿਕ ਨਹੀਂ ਬਣਾਉਂਦਾ, ਉਦੋਂ ਹੋਇਆ ਜਦੋਂ ਉਹ ਹਾਲੇ ਅਠਾਰਾਂ ਵਰ੍ਹਿਆਂ ਦਾ ਸੀ। ਬਾਈ ਵਰ੍ਹਿਆਂ ਦੀ ਉਮਰ 'ਚ ਵਿਰੱਕਤ ਲੈ ਕੇ 17 ਵਰ੍ਹੇ ਉਹਨਾਂ ਨੇ ਸੱਚ ਅਤੇ ਗਿਆਨ ਦੀ ਖੋਜ ਵਿਚ ਬਿਤਾਏ ਅਤੇ ਇਸ ਅਰਸੇ ਦੌਰਾਨ ਉਹ ਬਹੁਤ ਸਾਰੇ ਯੋਗੀਆਂ ਅਤੇ

ਸਾਧੂਆਂ ਨੂੰ ਮਿਲੇ ਜਿਹੜੇ ਦੋਵੇਂ ਸੱਚੇ ਅਤੇ ਝੂਠੇ ਪ੍ਰਕਾਰ ਦੇ ਸਨ ਅਤੇ ਉਹਨਾਂ ਨੇ ਆਪਣੀ ਲੰਬੀ ਖੋਜ ਦਾ ਅੰਤ ਮਥਰਾ ਵਿਖੇ ਅੱਪੜ੍ਹੇ ਅਤੇ ਅੰਤਮ ਗੁਰੂ ਦੇ ਚਰਨਾਂ ਵਿਚ ਬੈਠ ਕੇ ਸ਼ਾਸਤਰਾਂ ਦੇ ਅਧਿਐਨ ਨਾਲ ਹੋਇਆ। ਕੋਈ ਵੀ ਇਹ ਅੰਦਾਜ਼ਾ ਲਾ ਸਕਦਾ ਸੀ ਕਿ ਜੇ ਦਇਆਨੰਦ ਨੂੰ ਵਿਰਾਜਾਨੰਦ ਨਾ ਮਿਲਦੇ ਜਿਨ੍ਹਾਂ ਨੇ ਉਹਨਾਂ ਨੂੰ ਵੈਦਿਕ ਸ਼ਾਨ ਦੀ ਸੁਰਜੀਤੀ ਦਾ ਕੰਮ ਸੌਂਪਿਆ ਸੀ, ਤਾਂ ਉਹ ਬਾਕੀ ਦਾ ਜੀਵਨ ਕਿਵੇਂ ਬਤੀਤ ਕਰਦੇ। ਇਹ ਗੱਲ ਜਾਣੀ ਪਛਾਣੀ ਹੈ, ਕਿ ਉਹ, ਆਪਣੇ ਗੁਰੂ ਦੇ ਹੁਕਮ ਉਤੇ ਫੁੱਲ ਚੜ੍ਹਾਉਣ ਸੰਬੰਧੀ ਪੱਕਾ ਇਰਾਦਾ ਬਣਾਉਣ ਤੋਂ ਪਹਿਲਾਂ ਚੋਖੀ ਦੇਰ ਤਕ ਏਧਰ ਓਧਰ ਭਟਕਦੇ ਰਹੇ।

ਦਇਆਨੰਦ ਦੀ ਅਕਲਮੰਦੀ ਇਸ ਤੱਥ ਵਿਚ ਮਿਲਦੀ ਹੈ ਕਿ ਹਿੰਦੂ ਸਮਾਜ ਜਿਨ੍ਹਾਂ ਬੁਰਾਈਆਂ ਦਾ ਸ਼ਿਕਾਰ ਸੀ ਉਹਨਾਂ ਬਾਰੇ ਦੱਸਣ ਤੋਂ ਇਲਾਵਾ, ਉਹਨਾਂ ਨੇ ਇਨ੍ਹਾਂ ਦਾ ਸਹੀ ਇਲਾਜ ਵੀ ਦੱਸਿਆ ਅਤੇ ਇਸ ਬੀਮਾਰੀ ਨੂੰ ਮਿਸਾਲ ਅਤੇ ਕਰਮ ਰਾਹੀਂ ਠੀਕ ਕਰਨ ਦਾ ਯਤਨ ਕੀਤਾ। ਵੈਦਿਕ ਜੀਵਨ ਢੰਗ ਤੇ ਆਧਾਰਿਤ ਉਹਨਾਂ ਦੀ ਦਲੀਲ ਨੂੰ ਨਿੰਦਣਾ ਤਾਂ ਬਹੁਤ ਸੌਖਾ ਹੈ, ਪਰ ਇਹ ਵੀ ਸਚਾਈ ਹੈ, ਕਿ ਸੱਭਿਅਤਾ ਦੇ ਅੰਗਾਂ ਦੇ ਵਾਧੇ ਨੇ ਮਾਨਵਤਾ ਦੇ ਦੁੱਖਾਂ ਅਤੇ ਸਮੱਸਿਆਵਾਂ ਵਿਚ ਵਾਧਾ ਹੀ ਕੀਤਾ ਹੈ ਅਤੇ ਜੀਵਨ ਨੂੰ ਹੋਰ ਪੇਚੀਦਾ ਅਤੇ ਆਚਰਣਹੀਣ ਬਣਾਇਆ ਹੈ। ਜੀਵਨ ਦੀਆਂ ਸਦਾ-ਵਧ-ਰਹੀਆਂ ਲੋੜਾਂ ਅਤੇ ਸੁਖਾਂ ਨੇ ਮਨੁੱਖ ਨੂੰ ਹੋਰ ਦਿਖਾਵਾ ਪਸੰਦ, ਸੁਆਰਥੀ ਅਤੇ ਨਿਕਟ-ਦਰਸ਼ੀ ਬਣਾਇਆ ਹੈ। ਇਸ ਵੇਲੇ ਇਕ ਸਾਧਾਰਣ ਆਦਮੀ ਪੁਰਾਤਨ ਆਦਮੀ ਨਾਲੋਂ ਘੱਟ ਹਿੰਮਤੀ ਅਤੇ ਹੌਸਲੇ ਵਾਲਾ ਹੈ, ਘੱਟ ਦਿਆਲੂ ਅਤੇ ਗੁਣਵਾਨ ਹੈ, ਘੱਟ ਪਰਉਪਕਾਰੀ ਅਤੇ ਮਿਹਰਵਾਨ ਹੈ। ਇਸੇ ਕਰਕੇ ਸਾਡੇ ਵਿਚੋਂ ਬਹੁਤ ਸਾਰੇ ਹਾਲੇ ਵੀ ਚੰਗੇ ਭੂਤ ਕਾਲ ਦੀ ਗੱਲ ਕਰਦੇ ਹਨ ਅਤੇ ਅਜੋਕੇ ਰੁਝਾਨਾਂ ਅਤੇ ਰੁਚੀਆਂ, ਬੇਤੁਕੀਆਂ ਅਤੇ ਕਮਜ਼ੋਰੀਆਂ ਬਾਰੇ ਸੋਚ ਕੇ ਉਦਾਸ ਹੋ ਜਾਂਦੇ ਹਨ। ਅਸੀਂ ਕਿੰਨੀ ਵੀ ਲਾਪ੍ਰਵਾਹੀ ਅਤੇ ਨਿਰਾਸ਼ਾ ਨਾਲ ਆਪਣੇ ਭੂਤਕਾਲ ਵੱਲ ਕਿਉਂ ਨਾ ਦੇਖੀਏ, ਇਸ ਨੂੰ ਭੁੱਲਣਾ ਜਾਂ ਇਸ ਨਾਲੋਂ ਟੁਟਣਾ ਬਿਲਕੁਲ ਸੰਭਵ ਨਹੀਂ। ਅੱਜ ਵੀ ਰਾਜਨੀਤਕ ਵਿਦਿਆਵੇਤਾ, ਵਿਦਵਾਨ, ਸਮਾਜ ਸੁਧਾਰਕ ਅਤੇ ਹੋਰ ਲੋਕੀ ਭੂਤਕਾਲ ਦੇ ਹਵਾਲੇ ਦਿੰਦੇ ਹਨ ਅਤੇ ਆਪਣੇ ਆਦਰਸ਼ਾਂ ਲਈ ਹੁੰਗਾਰਾ ਆਪਣੇ ਅਮੀਰ ਵਿਰਸੇ ਵਿਚੋਂ ਲੱਭਣ ਦਾ ਯਤਨ ਕਰਦੇ ਹਨ। ਮਹਾਤਮਾ ਦੇ ਵਿਚਾਰਾਂ ਅਤੇ ਇਛਾਵਾਂ ਦੀਆਂ ਜੜ੍ਹਾਂ ਭੂਤ ਵਿਚ ਮੌਜੂਦ ਹਨ; ਉਹਨਾਂ ਦਾ ਅਹਿੰਸਾਵਾਦ, ਨੈਤਿਕਤਾ ਤੇ ਜ਼ੋਰ ਅਤੇ ਬ੍ਰਹਮਚਾਰਤਾ, ਦਿਲ ਅਤੇ ਮੰਤਵ ਦੀ ਸੁਅੱਛਤਾ ਨੂੰ ਪ੍ਰੇਰਨਾ ਪ੍ਰਾਚੀਨ ਵਿਚਾਰਾਂ ਅਤੇ ਅਮਲਾਂ ਵਿਚੋਂ ਹੀ ਮਿਲੀ। ਰਾਮਕ੍ਰਿਸ਼ਨ ਪਰਮਹੰਸ, ਵਿਵੇਕਾਨੰਦ, ਅਰਵਿੰਦ ਘੋਸ਼, ਰਮਨ ਮਹਾਂਰਿਸ਼ੀ, ਲੋਕ ਮਾਨਯ ਤਿਲਕ, ਰਾਬਿੰਦਰਨਾਥ ਟੈਗੋਰ, ਅਤੇ ਮਹਾਤਮਾ ਗਾਂਧੀ, ਸਭਨਾਂ ਨੇ ਪ੍ਰਾਚੀਨ ਰਿਸ਼ੀਆਂ ਦੇ ਜੀਵਨਾਂ ਅਤੇ ਸਿਖਿਆਵਾਂ ਤੋਂ ਪ੍ਰੇਰਨਾ ਪ੍ਰਾਪਤ ਕੀਤੀ। ਉਹ ਹਾਲੇ ਵੀ ਸਾਡੇ ਆਦਰਸ਼ ਬਣੇ ਹੋਏ ਹਨ। ਇਹ ਨਹੀਂ ਭੁੱਲਣਾ ਚਾਹੀਦਾ, ਕਿ ਜਦੋਂ ਦਇਆਨੰਦ ਨੇ ਪ੍ਰਾਚੀਨ ਪੁਸਤਕਾਂ ਦੇ ਸਿਧਾਂਤਾਂ ਤੇ ਅਮਲ ਕਰਨ ਦੀ ਗੱਲ ਕੀਤੀ ਜਾਂ ਪ੍ਰਾਚੀਨ

ਵਿਧੀ-ਸ਼ਾਸਤਰੀਆਂ ਦੀ ਸਹੁੰ ਖਾਧੀ ਤਾਂ ਭਾਰਤੀ ਰਾਸ਼ਟਰੀ ਕਾਂਗਰਸ ਹਾਲੇ ਹੋਂਦ ਵਿਚ ਨਹੀਂ ਸੀ ਆਈ, ਅਤੇ ਕੋਈ ਵੀ ਵਿਦਰੋਹ ਜਾਂ ਕ੍ਰਾਂਤੀ ਦਾ ਪ੍ਰਚਾਰ ਕਰਨ ਦਾ ਹੌਂਸਲਾ ਨਹੀਂ ਸੀ ਕਰ ਸਕਦਾ। ਰਾਸ਼ਟਰੀ ਅਖ਼ਬਾਰਾਂ ਦੀ ਗਿਣਤੀ ਬਹੁਤ ਘੱਟ ਸੀ ਅਤੇ ਸੰਚਾਰ ਸਾਧਨ ਬਹੁਤ ਘੱਟ ਸਨ। ਈਸਾਈ ਮਿਸ਼ਨਰੀਆਂ ਨੇ ਆਪਣਾ ਪ੍ਰਭਾਵ ਦੂਰ ਦੂਰ ਤਕ ਫੈਲਾ ਲਿਆ ਸੀ ਅਤੇ ਪ੍ਰਾਚੀਨ ਸੱਭਿਆਚਾਰ ਦੇ ਰਹਿੰਦੇ ਖੂੰਹਦੇ ਸਾਰੇ ਚਿੰਨ੍ਹ ਮਿਟ ਰਹੇ ਸਨ। ਸੁਭਾਵਿਕ ਹੈ ਕਿ ਸਿਰਫ਼ ਵੇਦਾਂ ਦੀ ਵੰਗਾਰ ਹੀ ਬਹੁ-ਰੂਪੀ ਸੰਸਕ੍ਰਿਤੀ ਦੀ ਆਮਦ ਨੂੰ ਥੰਮ੍ਹ ਸਕਦੀ ਸੀ, ਜਿਹੜੀ ਕਿ ਨੌਜੁਆਨਾਂ ਦੇ ਮਨਾਂ ਤੇ ਬੜੀ ਤੇਜ਼ੀ ਨਾਲ ਅਸਰ ਪਾ ਰਹੀ ਸੀ। ਦਇਆਨੰਦ ਦਾ ਵੇਦਾਂ ਵਲ ਪਰਤਣ ਅਤੇ ਜੀਵਨ ਨੂੰ ਨਵਾਂ ਮੋੜ ਦੇਣ ਲਈ ਕਹਿਣਾ ਇਕ ਦਿਨ ਵੀ ਲੋੜ ਤੋਂ ਪਹਿਲਾਂ ਨਹੀਂ ਸੀ ਵਾਪਰਿਆ।

ਜਿਸ ਕਾਲ ਵਿਚ ਦਇਆਨੰਦ ਰਿਹਾ ਉਸ ਨੇ ਉਹਨਾਂ ਦੇ ਰਾਸ਼ਟਰਵਾਦੀ ਵਿਚਾਰਾਂ ਨੂੰ ਢਾਲਿਆ। ਉਹਨਾਂ ਨੇ ਉਸ ਦੇਸ਼ ਦੀ ਕਲਪਣਾ ਕੀਤੀ ਜਿਸ ਵਿਚ ਸਾਰੇ ਧਰਮਾਂ ਅਤੇ ਨਸਲਾਂ ਦੇ ਲੋਕ ਇਕੱਠੇ ਰਹਿ ਸਕਣ। ਆਪਸ ਵਿਚ ਲੜਦੀਆਂ ਨਸਲਾਂ ਦੇ ਨਜ਼ਾਰੇ ਨੇ ਉਹਨਾਂ ਨੂੰ ਬਹੁਤ ਦੁਖੀ ਕੀਤਾ। ਇਸ ਕਰਕੇ ਉਹਨਾਂ ਨੇ ਮਹਿਸੂਸ ਕੀਤਾ ਕਿ ਵੱਖੋ ਵੱਖਰੀਆਂ ਜ਼ਾਤਾਂ ਦੇ ਲੋਕਾਂ ਦੀ ਚੰਗੇਰੀ ਭਾਵਨਾ ਨੂੰ ਟੁੰਬ ਕੇ ਤਰਕ ਦੀ ਗੱਲ ਸੁਣਨ ਦੀ ਲੋੜ ਲਈ ਪ੍ਰਭਾਵਿਤ ਕੀਤਾ ਜਾਵੇ। ਇਸ ਸੰਬੰਧੀ ਸਾਨੂੰ ਇਹ ਪ੍ਰਸਤਾਵ ਯਾਦ ਆਉਂਦਾ ਹੈ ਜਿਹੜਾ ਉਹਨਾਂ ਨੇ ਦਿੱਲੀ ਵਿਚ ਵੱਖੋ ਵੱਖਰੇ ਧਰਮਾਂ ਦੇ ਨੇਤਾਵਾਂ ਦੀ ਇਕ ਕਾਨਫ਼ਰੰਸ ਵਿਚ ਸਾਰੇ ਧਰਮਾਂ ਵਿਚ ਸਚਾਈਆਂ ਲੱਭਣ ਬਾਰੇ ਵਿਚਾਰ ਕਰਨ ਲਈ ਪੇਸ਼ ਕੀਤਾ ਸੀ ਅਤੇ ਉਹਨਾਂ ਨੂੰ ਦੇਸ਼ ਦੀ ਭਲਾਈ ਲਈ ਇਕੱਠੇ ਹੋ ਕੇ ਕੰਮ ਕਰਨ ਲਈ ਕਿਹਾ ਸੀ, ਪਰ ਇਹ ਯਤਨ ਆਪਸੀ ਸ਼ੱਕ ਅਤੇ ਜ਼ਿੱਦਾਂ ਦੇ ਪਰਬਤ ਦਾ ਸ਼ਿਕਾਰ ਹੋ ਗਿਆ।

ਆਪਣੇ 'ਸੱਤਿਆਰਥ ਪ੍ਰਕਾਸ਼' ਦੀ, ਜਿਹੜਾ ਕਿ ਉਹਨਾਂ ਨੇ ਆਪਣੇ ਵਿਚਾਰਾਂ ਅਤੇ ਆਦਰਸ਼ਾਂ ਦੇ ਪ੍ਰਗਟਾ ਲਈ ਲਿਖਿਆ ਸੀ, ਭੂਮਿਕਾ ਵਿਚ ਕਹਿੰਦੇ ਹਨ ਕਿ ਉਹ 'ਕਿਸੇ ਦੇ ਵਿਸ਼ਵਾਸ਼ਾਂ ਤੇ ਚੋਟ ਮਾਰਨ ਦੀ ਭਾਵਨਾ ਨਹੀਂ ਰੱਖਦੇ'; ਸਗੋਂ ਉਹ 'ਮਨੁੱਖਤਾ ਦੇ ਵਿਕਾਸ ਲਈ, ਸਭਨਾਂ ਦੇ ਭਲੇ ਦੇ ਆਦਰਸ਼ ਦੀ ਪ੍ਰਾਪਤੀ ਕਰਕੇ ਉਹਨਾਂ ਨੂੰ ਸੱਚਾਈ ਨੂੰ ਪ੍ਰਵਾਨ ਕਰਨ ਅਤੇ ਝੂਠ ਨੂੰ ਅਪ੍ਰਵਾਨ ਕਰਨਯੋਗ ਬਣਾਉਣ ਵਿਚ ਸਹਾਇਤਾ ਕਰਨ ਦਾ ਯਤਨ ਕਰ ਰਹੇ ਹਨ।' ਉਹ ਮੰਨਦੇ ਹਨ, ਕਿ 'ਹਰ ਧਰਮ ਦੇ ਵਿਦਵਾਨਾਂ ਵਿਚ ਕਈ ਵਿਦਵਾਨ ਲੋਕ ਹਨ' ਅਤੇ ਇਹ ਵੀ ਮੰਨਦੇ ਹਨ ਕਿ 'ਜੇ ਉਹ ਅਟੱਲ ਸਚਾਈਆਂ ਨੂੰ ਮੰਨ ਲੈਣ' ਅਤੇ 'ਉਹਨਾਂ ਸਾਰੀਆਂ ਗੱਲਾਂ ਨੂੰ ਰੱਦ ਕਰ ਦੇਣ ਜਿਨ੍ਹਾਂ ਵਿਚ ਸਾਰੇ ਧਰਮਾਂ ਦਾ ਮੱਤਭੇਦ ਹੈ; ਅਤੇ ਇਕ ਦੂਜੇ ਨਾਲ ਪਿਆਰ ਦਾ ਵਿਹਾਰ ਕਰਨ ਤਾਂ ਇਹ ਗੱਲ ਸੰਸਾਰ ਦੇ ਹਿੱਤ ਵਿਚ ਜਾਵੇਗੀ।' ਇਸ ਪ੍ਰਕਾਰ ਇਹ ਗੱਲ ਸਪਸ਼ਟ ਹੈ, ਕਿ ਉਹ ਚਾਹੁੰਦੇ ਸਨ, ਕਿ ਸਾਰੇ ਲੋਕ ਇਕਸੁਰਤਾ ਵਿਚ ਰਹਿਣ, ਅਤੇ ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਉਹ ਲੈਣ ਦੇਣ (ਆਦਾਨ ਪ੍ਰਦਾਨ) ਕਰਨ ਲਈ ਤਿਆਰ ਸਨ।

ਇਹ ਗੱਲ ਕਿ ਦਇਆਨੰਦ ਸੁਝਾਅ ਅਤੇ ਤਰਕ ਪ੍ਰਵਾਨ ਕਰਦੇ ਸਨ ਇਸ ਤੋਂ ਸਪੱਸ਼ਟ ਹੁੰਦੀ ਹੈ ਕਿ ਉਹ ਆਪਣੇ ਵਿਚਾਰ ਬਦਲਦੇ ਰਹਿੰਦੇ ਸਨ ਅਤੇ ਉਹਨਾਂ ਨੇ ਕਿਸੇ ਸਮੇਂ ਬਹੁਤ ਪਿਆਰੇ ਵਿਸ਼ਵਾਸ਼ਾਂ ਨੂੰ ਤਿਆਗਣ ਵਿਚ ਕੋਈ ਢਿੱਲ ਨਾ ਵਰਤੀ। ਉਹਨਾਂ ਨੇ ਦੋ ਪੁਸਤਕਾਂ—ਹਠਯੋਗ ਪ੍ਰਦੀਪਿਕਾ, ਅਤੇ ਯੋਗਬੀਜ—ਗੰਗਾ ਵਿਚ ਸੁੱਟ ਦਿੱਤੀਆਂ ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਉਹਨਾਂ ਵਿਚ ਕਈ ਝੂਠ ਅਤੇ ਗ਼ਲਤ ਗੱਲਾਂ ਹਨ। ਉਹਨਾਂ ਦਾ ਹਠਯੋਗ ਵਿਚ ਵਿਸ਼ਵਾਸ ਵੀ ਖ਼ਤਮ ਹੋ ਗਿਆ ਸੀ। ਈਰਖਾ ਅਤੇ ਝੂਠ ਵਿਰੁੱਧ ਆਪਣੀ ਮੁਹਿੰਮ ਦੇ ਆਰੰਭ ਵਿਚ ਉਹ ਸ਼ੈਵ ਮੱਤ ਦੇ ਹੱਕ ਵਿਚ ਅਤੇ ਵੈਸ਼ਨਵ ਮੱਤ ਦੇ ਵਿਰੁੱਧ ਬੋਲਦੇ ਰਹੇ। ਉਹਨਾਂ ਦੇ ਵੇਦਾਂ ਦੇ ਪੈਰੋਕਾਰ ਬਣਨ ਤੋਂ ਪਹਿਲਾਂ ਮੁੱਖ ਪੁਸਤਕਾਂ ਜਿਹੜੀਆਂ ਉਹ ਪੜ੍ਹਾਉਂਦੇ ਰਹੇ, ਸਨ : ਦੇਵੀ ਭਾਗਵਤ, ਭਾਗਵਦ ਗੀਤਾ ਅਤੇ ਤੱਤ-ਬੋਧ ਅਤੇ ਉਪਨਿਸ਼ਦ ਆਦਿਕ, ਪਰ ਮਗਰੋਂ ਜਾ ਕੇ ਉਹਨਾਂ ਨੇ ਇਹਨਾਂ ਪੁਸਤਕਾਂ ਨੂੰ ਤਿਆਗ ਦਿਤਾ ਅਤੇ ਵੇਦਾਂ, ਬ੍ਰਾਹਮਣਾਂ ਅਤੇ ਵੇਦਾਂਗਾਂ ਆਦਿਕ ਨੂੰ ਮਹੱਤਤਾ ਦੇਣੀ ਸ਼ੁਰੂ ਕਰ ਦਿਤੀ। ਇਹ ਗੱਲ ਮਹੱਤਵਪੂਰਨ ਹੈ, ਕਿ ਇਹ ਸੁਆਮੀ ਵਿਰਾਜਾਨੰਦ ਦੇ ਚੇਲੇ ਬਣਨ ਮਗਰੋਂ ਹੋਈ। ਉਹਨਾਂ ਨੂੰ ਦਇਆਨੰਦ ਨੇ ਭਰੋਸਾ ਦੁਆਇਆ ਸੀ ਕਿ ਉਹ ਆਪਣਾ ਸਾਰਾ ਜੀਵਨ ਵੈਦਿਕ ਧਰਮ ਦੇ ਪ੍ਰਚਾਰ ਉਤੇ ਲਗਾਵੇਗਾ। ਫੇਰ, ਆਪ ਦੇ ਜੀਵਨ ਦੇ ਸ਼ੁਰੂ ਸ਼ੁਰੂ ਵਿਚ, ਉਹ ਜੀਵ ਅਤੇ ਬ੍ਰਹਮ ਦੀ ਏਕਤਾ ਵਿਚ ਵਿਸ਼ਵਾਸ ਕਰਦੇ ਸਨ, ਪਰ ਮਗਰੋਂ ਉਹ ਉਹਨਾਂ ਦੇ ਦੋ ਰੂਪਾਂ ਨੂੰ ਪ੍ਰਵਾਨ ਕਰਦੇ ਸਨ। ਇਸ ਪ੍ਰਕਾਰ ਇਹ ਗੱਲ ਸਪਸ਼ਟ ਹੈ, ਕਿ ਤਰਕਵਾਦ ਦਾ ਦਇਆਨੰਦ ਦੇ ਮਨ ਉਤੇ ਬਹੁਤ ਪ੍ਰਭਾਵ ਸੀ। ਇਸੇ ਕਰਕੇ ਉਹ ਹਿੰਦੂ ਧਰਮ ਦੀ ਵੀ ਓਨੀ ਹੀ ਨਿਖੇਧੀ ਕਰਦੇ ਸਨ, ਜਿੰਨੀ ਹੋਰਨਾਂ ਦੀ। ਉਹਨਾਂ ਦੇ ਹਮਲਿਆਂ ਦੀ ਸੇਧ ਸਿਰਫ਼ ਸਾਰੇ ਧਰਮਾਂ ਵਿਚ ਤਰਕ-ਹੀਣ ਅਮਲਾਂ ਅਤੇ ਸਿਧਾਂਤਾਂ ਵਿਰੁਧ ਸੀ।

ਦਇਆਨੰਦ ਚਾਹੁੰਦੇ ਸਨ ਅਤੇ ਆਪਣੇ ਦੇਸ਼ ਦੀ ਆਜ਼ਾਦੀ ਲਈ ਪ੍ਰਾਰਥਨਾ ਕਰਦੇ ਸਨ ਅਤੇ, ਉਹਨਾਂ ਨੇ ਆਪਣੇ ਹੀ ਢੰਗ ਨਾਲ ਇਸ ਦੀ ਮੁਕਤੀ ਦਾ ਦਿਨ ਨੇੜੇ ਲਿਆਉਣ ਦੇ ਯਤਨ ਕੀਤੇ। ਯਥਾਰਥਵਾਦੀ ਦੇ ਰੂਪ ਵਿਚ ਜਿਸ ਨੇ 1857 ਦੀ ਅਸਫ਼ਲ ਬਗ਼ਾਵਤ ਨੂੰ ਆਪਣੇ ਅੱਖੀਂ ਵੇਖਿਆ ਸੀ, ਉਹ ਭਾਰਤ ਦੀ ਆਜ਼ਾਦੀ ਲਈ ਇਕ ਹੱਥਿਆਰਬੰਦ ਕਰਾਂਤੀ ਦੀ ਗੱਲ ਨਹੀਂ ਸਨ ਸੋਚ ਸਕਦੇ। ਉਹ ਇਹ ਚੰਗੀ ਤਰ੍ਹਾਂ ਜਾਣਦੇ ਸਨ, ਕਿ ਭਾਰਤ ਨੂੰ ਆਜ਼ਾਦੀ ਓਦੋਂ ਤਕ ਨਹੀਂ ਮਿਲ ਸਕਦੀ ਜਦੋਂ ਤਕ ਭਾਰਤੀ ਲੋਕਾਂ ਦਾ ਕਾਇਆ ਕਲਪ ਨਹੀਂ ਹੁੰਦਾ। ਇਹ ਪ੍ਰਾਪਤੀ ਵੀ ਇਕ ਜਾਂ ਦੋ ਵਰ੍ਹਿਆਂ ਵਿਚ ਨਹੀਂ ਹੋ ਸਕਦੀ। ਇਸ ਕੰਮ ਲਈ ਲੰਮੇ ਸਮੇਂ ਲਈ ਨਿਰੰਤਰ ਯਤਨ ਦੀ ਲੋੜ ਹੈ ਜਿਸ ਵਿਚ ਸਮਾਜ ਦੇ ਸਾਰੇ ਭਾਗ ਆਪੋ-ਆਪਣਾ ਹਿੱਸਾ ਪਾਉਣ। ਇਹ ਕਹਿਣਾ ਗ਼ਲਤ ਹੋਵੇਗਾ, ਕਿ ਦਇਆਨੰਦ ਨੇ 1857 ਦੇ ਗ਼ਦਰ ਵਿਚ ਹਿੱਸਾ ਲਿਆ ਸੀ। ਸਾਡੇ ਮੁੱਖ ਇਤਿਹਾਸਕਾਰਾਂ ਵਿਚੋਂ ਸਿਰਫ਼ ਜੈਚੰਦਰ ਵਿਦ੍ਯਿਆਲੰਕਾਰ ਹੀ ਇਸ ਮੱਤ ਦੇ ਹਨ, ਕਿ ਸੁਆਮੀ ਦਇਆਨਦ 1857 ਦੇ ਗ਼ਦਰ ਨਾਲ ਸੰਬੰਧਿਤ ਸਨ। ਉਹਨਾਂ ਦੇ ਵਿਚਾਰ ਦੀ ਪੁਸ਼ਟੀ ਲਈ ਉਹਨਾਂ ਦੀਆਂ ਤਿੰਨ

ਦਲੀਲਾਂ ਹਨ—ਕਿ ਦਇਆਨੰਦ ਨੇ ਆਂਪਣੇ ਜੀਵਨ ਦੇ 1856–59 ਤਕ ਦੇ ਕਾਲ ਦੀ ਕਥਾ ਨਹੀਂ ਲਿਖੀ; ਦੂਜੇ, ਉਹ 1856 ਵਿਚ ਸੁਆਮੀ ਵਿਰਾਜਾਨੰਦ, ਜਿਹੜੇ ਕਿ ਉਹਨਾਂ ਦੇ ਗੁਰੂ ਸਨ ਉਦੋਂ ਨਹੀਂ ਮਿਲਣ ਗਏ ਜਦੋਂ ਉਹਨਾਂ ਦੇ ਦਾਦਾ ਗੁਰੂ—ਸੁਆਮੀ ਪੂਰਨਾਨੰਦ ਨੇ ਆਪਣੇ ਸ਼ੱਕ ਦੂਰ ਕਰਨ ਲਈ ਉਹਨਾਂ ਨੂੰ ਮਿਲਣ ਦੀ ਆਗਿਆ ਦਿਤੀ ਸੀ; ਤੀਜੇ, ਦਇਆਨੰਦ ਆਪਣੇ ਗੁਰੂ ਵਿਰਾਜਾਨੰਦ ਨੂੰ ਮਿਲਣ ਲਈ ਮਥਰਾ ਜਾਣ ਦੀ ਥਾਂ ਕਾਨ੍ਹਪੁਰ ਲਈ ਰਵਾਨਾ ਹੋ ਗਏ ਅਤੇ ਦਸ ਮਹੀਨੇ ਕਾਨ੍ਹਪੁਰ ਅਤੇ ਬਨਾਰਸ ਵਿਚਕਾਰ ਹੀ ਸਫ਼ਰ ਕਰਦੇ ਰਹੇ। ਇਕ ਹੋਰ ਦਲੀਲ ਇਹ ਹੈ ਕਿ ਦਇਆਨੰਦ ਭਾਗੋਰਾਂ ਦੀ ਬਗ਼ਾਵਤ ਦਾ ਬਿਆਨ ਬੜੇ ਦੁਖ ਨਾਲ ਕਰਦਾ ਹੈ ਜਿਨ੍ਹਾਂ ਨੇ 1857 ਵਿਚ ਅੰਗਰੇਜ਼ਾਂ ਦਾ ਬੜੇ ਜੋਸ਼ ਨਾਲ ਮੁਕਾਬਲਾ ਕੀਤਾ ਸੀ।

ਪਹਿਲੀ ਦਲੀਲ ਬਾਰੇ ਸਿਰਫ਼ ਏਨਾ ਹੀ ਕਹਿਣਾ ਕਾਫ਼ੀ ਹੋਵੇਗਾ, ਕਿ ਦਇਆਨੰਦ ਨੇ ਆਪਣੀ ਆਤਮ-ਕਥਾ ਬਹੁਤ ਸੰਖੇਪ ਵਿਚ ਦੱਸੀ ਹੈ ਅਤੇ ਉਹਨਾਂ ਨੇ ਆਪਣੇ ਅੰਤਮ ਜੀਵਨ ਬਾਰੇ, ਪਰਿਵਾਰ ਅਤੇ ਮਾਪਿਆਂ ਬਾਰੇ ਕੁਝ ਵੀ ਕਹਿਣ ਤੋਂ ਪ੍ਰਹੇਜ਼ ਕੀਤਾ ਹੈ। ਉਹਨਾਂ ਨੇ ਜੋ ਖ਼ਾਕਾ ਆਪਣੇ ਜੀਵਨ ਬਾਰੇ ਪੇਸ਼ ਕੀਤਾ ਉਸ ਵਿਚ ਉਹਨਾਂ ਨੇ ਆਪਣੇ ਜੀਵਨ ਦੇ ਕਈ ਭਾਗ ਛੱਡ ਦਿਤੇ ਹਨ। ਇਸ ਕਰਕੇ ਉਹਨਾਂ ਦੀ ਚੁੱਪ ਤੋਂ ਇਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ ਉਹਨਾਂ ਨੇ 1857 ਦੀ ਆਜ਼ਾਦੀ ਦੀ ਜੱਦੋਜਹਿਦ ਵਿਚ ਸਿੱਧਿਆਂ ਜਾਂ ਅਸਿੱਧਿਆਂ ਭਾਗ ਲਿਆ ਹੋਵੇਗਾ। ਉਹਨਾਂ ਦੇ ਵਿਰਾਜਾਨੰਦ ਕੋਲ ਜਾਣ ਦੀ ਗੱਲ ਤੋਂ ਇਹ ਨਹੀਂ ਕਿਹਾ ਜਾ ਸਕਦਾ ਕਿ ਕੋਈ ਆਦਮੀ ਦੂਜੇ ਨੂੰ ਓਦੋਂ ਹੀ ਮਿਲਣ ਜਾਂਦਾ ਹੈ ਜਦੋਂ ਉਸ ਦਾ ਉਸ ਨੂੰ ਮਿਲਣ ਦਾ ਮਨ ਹੋਵੇ। ਆਪਣੇ ਹਿਮਾਲੀਆ ਪਹਾੜਾਂ ਦੇ ਦੌਰੇ ਮਗਰੋਂ ਹੋ ਸਕਦਾ ਹੈ ਕਿ ਦਇਆਨੰਦ ਨੇ ਤੀਰਥਾਂ ਤੇ ਜਾਣ ਦਾ ਮਨ ਬਣਾਇਆ ਹੋਵੇ ਅਤੇ ਉਥੇ ਕਿਸੇ ਵਡੇਰੇ ਯੋਗੀ ਜਾਂ ਸੰਤ ਨੂੰ ਮਿਲਣਾ ਚਾਹੁੰਦਾ ਹੋਵੇ। 1856 ਵਿਚ ਹਿਮਾਲੀਆ ਤੋਂ ਪਰਤਣ ਮਗਰੋਂ ਉਹ ਰਾਮ ਨਗਰ ਵਿਖੇ ਯੋਗੀ ਰਾਮਗਿਰੀ ਨੂੰ ਮਿਲੇ ਅਤੇ ਉਥੋਂ ਉਹ ਦਰੋਣ ਸਾਗਰ ਨੂੰ ਚਲੇ ਗਏ। ਉਥੇ ਸਿਆਲ ਕੱਟਣ ਮਗਰੋਂ ਉਹ ਪਹਾੜਾਂ ਤੋਂ ਉਤਰ ਕੇ ਗੜ੍ਹ ਮੁਕਤੇਸ਼ਵਰ, ਕਾਨ੍ਹਪੁਰ, ਪਰਿਆਗ, ਵਿੰਧੀਆਚਲ ਅਤੇ ਕਾਸ਼ੀ ਆਦਿਕ ਥਾਂ ਗਏ। ਇਹ ਸਾਰੇ ਸਥਾਨ ਗੰਗਾ ਦੇ ਕਿਨਾਰੇ ਤੇ ਹਨ। ਉਸ ਤੋਂ ਮਗਰੋਂ ਉਹ ਨਰਮਦਾ ਦਰਿਆ ਦਾ ਨਿਕਾਸ ਭਾਲਦੇ ਹੋਏ ਦੱਖਣ ਵੱਲ ਚਲੇ ਗਏ। ਉਹਨਾਂ ਨੂੰ ਆਸ ਸੀ ਕਿ ਉਹਨਾਂ ਨੂੰ ਓਧਰੋਂ ਕੋਈ ਸੰਤ ਮਹਾਤਮਾ ਮਿਲ ਜਾਵੇਗਾ ਜਿਹੜਾ ਉਹਨਾਂ ਦੀ ਅਧਿਆਤਮਿਕ ਅਤੇ ਰੂਹਾਨੀ ਤੌਰ ਤੇ ਤਸੱਲੀ ਕਰਾ ਦੇਵੇਗਾ। ਜੇ ਉਹ ਬਾਗ਼ੀਆਂ ਨੂੰ ਮਿਲਣਾ ਲੋਚਦਾ ਤਾਂ ਉਹ ਤੀਰਥ ਸਥਾਨਾਂ ਤੇ ਜਾਣ ਦੀ ਥਾਂ ਲਖਨਊ, ਮੇਰਠ ਜਾਂ ਦਿੱਲੀ ਜਾਂਦੇ। ਅਤੇ ਅੰਤ ਵਿਚ ਬਘੇਰਾਂ ਦਾ ਹਵਾਲਾ ਉਹਨਾਂ ਦੀ ਉਹਨਾਂ ਨਾਲ ਨੇੜਤਾ ਸਿੱਧ ਨਹੀਂ ਕਰਦਾ; ਇਹ ਸਿਰਫ਼ ਅੰਗਰੇਜ਼ਾਂ ਵਲੋਂ ਉਹਨਾਂ ਦੇ ਇਲਾਕੇ ਤੇ ਕਬਜ਼ੇ ਵਿਰੁੱਧ ਦਲੇਰ ਅਤੇ ਹਿੰਮਤ ਵਾਲੀ ਲੜਾਈ ਲੜ ਸਕਣ ਦੀ ਪ੍ਰਸੰਸਾ ਤਕ ਹੀ ਸੀਮਿਤ ਹੈ।

ਇਹ ਗੱਲ ਮੰਨੀ ਜਾ ਰਹੀ ਹੈ ਕਿ ਸੁਆਮੀ ਦਇਆਨੰਦ ਦੀ ਇੰਗਲੈਂਡ ਦੇ ਗਿਰਜਿਆਂ ਦੇ ਲਾਟ ਪਾਦਰੀ ਜਿਹੜੇ ਕਲਕੱਤੇ ਵਿਚ ਰਹਿੰਦੇ ਸਨ, ਨੇ 1873 ਦੀ ਜਨਵਰੀ ਵਿਚ ਕਿਸੇ ਵੇਲੇ ਲਾਟ ਨਾਰਥ ਬਰੁੱਕ ਨਾਲ ਮੁਲਾਕਾਤ ਦਾ ਪ੍ਰਬੰਧ ਕੀਤਾ ਸੀ ਜਿਥੇ ਸੁਆਮੀ ਜੀ ਨੇ ਉਹਨਾਂ ਨੂੰ ਦੱਸਿਆ ਸੀ ਕਿ ਉਹ ਆਪਣੇ ਦੇਸ਼ ਦੀ ਆਜ਼ਾਦੀ ਲਈ ਦਿਨ ਰਾਤ ਪ੍ਰਾਰਥਨਾ ਕਰਦੇ ਰਹਿੰਦੇ ਹਨ। ਨਾਰਥ ਬਰੁੱਕ ਨੇ ਇਹ ਗੱਲ ਆਪਣੀ ਇਕ ਸਪਤਾਹਿਕ ਵਿਵਰਿਣਕਾ ਵਿਚ, ਜਿਹੜੀ ਉਹ ਲੰਡਨ ਵਿਖੇ ਇੰਡੀਆ ਆਫ਼ਿਸ ਭੇਜਿਆ ਕਰਦੇ ਸਨ, ਜ਼ਾਹਿਰ ਕੀਤੀ ਹੈ। ਉਹਨਾਂ ਨੇ ਵਿਦੇਸ਼ ਮੰਤਰੀ ਨੂੰ ਸੂਚਿਤ ਕੀਤਾ ਸੀ ਕਿ ਉਹਨਾਂ ਨੇ ਆਪਣੀ ਸਰਕਾਰ ਨੂੰ ਇਸ 'ਫ਼ਕੀਰ' ਬਾਗ਼ੀ ਉਤੇ ਨਜ਼ਰ ਰੱਖਣ ਦੇ ਹੁਕਮ ਜਾਰੀ ਕਰ ਦਿਤੇ ਹਨ। ਇਹ ਤੱਥ, ਉਹਨਾਂ ਦੇ ਜੀਵਨ ਲੇਖਕਾਂ—ਦੇਵੇਂਦਰਨਾਥ ਮੁਖੋਪਾਧਿਆਯ ਅਤੇ ਹਰਬਿਲਾਸ ਸਰਦਾ ਵਿਚੋਂ ਕਿਸੇ ਨੇ ਵੀ ਨਹੀਂ ਦੱਸਿਆ ਅਤੇ ਨਾ ਹੀ ਇਸ ਮੁਲਾਕਾਤ ਸੰਬੰਧੀ ਕੋਈ ਦਸਤਾਵੇਜ਼ ਇੰਡੀਆ ਆਫ਼ਿਸ ਲਾਇਬਰੇਰੀ ਵਿਚ ਹੀ ਮਿਲਦੀ ਹੈ। ਇਸ ਕਰਕੇ ਇਸ ਦੰਦ ਕਥਾ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਇਸ ਦਾ ਆਧਾਰ ਸੁਣੀਆਂ ਸੁਣਾਈਆਂ ਗੱਲਾਂ ਹੀ ਹਨ।

ਤਾਂ ਵੀ ਦਇਆਨੰਦ ਨੇ ਕਈ ਖੇਤਰਾਂ ਵਿਚ ਪਹਿਲ ਕਰਨ ਦਾ ਮਾਣ ਪ੍ਰਾਪਤ ਕੀਤਾ। ਇਹ ਦਇਆਨੰਦ ਹੀ ਸਨ ਜਿਨ੍ਹਾਂ ਨੇ ਸੁਦੇਸ਼ੀ ਵਸਤਾਂ ਬਾਰੇ ਪਹਿਲੀ ਵਾਰ ਸੋਚਿਆ ਅਤੇ ਉਹਨਾਂ ਨੇ ਆਪਣੇ ਭਾਸ਼ਣਾਂ ਅਤੇ ਪੁਸਤਕਾਂ ਰਾਹੀਂ ਸੁਦੇਸ਼ੀ ਕਪੜਿਆਂ, ਜੁੱਤੀਆਂ ਅਤੇ ਹੋਰ ਚੀਜ਼ਾਂ ਦਾ ਪ੍ਰਚਾਰ ਕੀਤਾ। ਉਹ ਆਪਣੇ ਆਰੀਆਈ ਵਿਰਸੇ ਉਤੇ ਮਾਣ ਕਰਦੇ ਸਨ ਅਤੇ ਸਿਰਫ਼ ਭਾਰਤ ਵਿਚ ਬਣੀਆਂ ਵਸਤਾਂ ਹੀ ਵਰਤਦੇ ਸਨ। ਨਮਕ ਉਤੇ ਟੈਕਸ ਖ਼ਤਮ ਕਰਨ ਬਾਰੇ ਸੋਚਣ ਵਾਲੇ ਉਹ ਪਹਿਲੇ ਵਿਅਕਤੀ ਸਨ ਤਾਂਕਿ ਗ਼ਰੀਬਾਂ ਨੂੰ ਲੂਣ ਸਸਤਾ ਮਿਲ ਸਕਦਾ। ਇੰਗਲੈਂਡ ਵਿਚ ਵੈਦਿਕ ਸੰਦੇਸ਼ ਦੇ ਪ੍ਰਚਾਰ ਲਈ ਇਕ ਪ੍ਰਤੀਨਿਧੀ ਇੰਗਲੈਂਡ ਭੇਜਣ ਬਾਰੇ ਸੋਚਣ ਵਾਲਾ ਉਹੀ ਪਹਿਲਾ ਵਿਅਕਤੀ ਸੀ। ਉਹਨਾਂ ਨੇ ਸ਼ਿਆਮਜੀ ਕ੍ਰਿਸ਼ਨ ਵਰਮਾ ਨੂੰ, ਜਦੋਂ ਉਸ ਨੇ ਉਥੇ ਜਾਣ ਦਾ ਫ਼ੈਸਲਾ ਕਰ ਲਿਆ, ਉਤਸਾਹਿਤ ਕੀਤਾ ਭਾਵੇਂ ਉਹ ਸੁਆਮੀ ਜੀ ਦੀਆਂ ਆਸਾਂ ਤੇ ਪੂਰੇ ਨਾ ਉਤਰ ਸਕੇ। ਉਹ ਗਊ-ਰਖਿਆ ਲਹਿਰ ਦਾ ਬਾਨੀ ਸੀ ਅਤੇ ਉਹਨਾਂ ਨੇ ਗਊ-ਬੱਧ ਵਿਰੁੱਧ ਇਕ ਮਹਿੰਮ ਨੂੰ ਜਨਮ ਦਿਤਾ। ਅਛੂਤਾਂ ਨੂੰ ਉਤੇ ਉਠਾਉਣ ਦੀ ਗੱਲ ਕਰਨ ਵਾਲਾ ਵੀ ਓਹੀ ਪਹਿਲਾ ਵਿਅਕਤੀ ਸੀ ਅਤੇ ਉਹਨਾਂ ਨੇ ਹੋਰਨਾਂ ਜ਼ਾਤਾਂ ਦੇ ਲੋਕਾਂ ਨੂੰ ਹਿੰਦੂ ਧਰਮ ਧਾਰਣ ਕਰਨ ਵਿਚ ਹੌਸਲਾ-ਅਫ਼ਜ਼ਾਈ ਕੀਤੀ।

ਦਇਆਨੰਦ ਇਲਾਕਾਈ ਸੰਕੀਰਣਤਾ, ਫ਼ਿਰਕਾਪ੍ਰਸਤੀ ਤੇ ਦਲਬੰਦੀ ਤੋਂ ਬਹੁਤ ਉਤੇ ਸਨ। ਉਹ ਸਾਰੇ ਆਰੀਆਵਰਤ (ਭਾਰਤ) ਨੂੰ ਆਪਣਾ ਘਰ ਅਤੇ ਸਾਰੇ ਮਨੁੱਖਾਂ ਨੂੰ ਆਪਣੇ ਭਰਾ ਸਮਝਦੇ ਸਨ।

ਦਇਆਨੰਦ ਦੀ ਸੰਸਕ੍ਰਿਤ ਭਾਸ਼ਾ ਦੀ ਮੁਹਾਰਤ ਬਹੁਤ ਭਾਰੀ ਸੀ। ਉਹ ਵੈਦਿਕ ਸੰਗੀਤ ਤੋਂ ਆਨੰਦ ਪ੍ਰਾਪਤ ਕਰਦੇ ਸਨ ਅਤੇ ਉਹਨਾਂ ਦੀ ਸੰਸਕ੍ਰਿਤ

ਵਿਆਕਰਣ ਤੇ ਮੁਹਾਰਤ ਸੀ। ਉਹਨਾਂ ਨੇ ਧਰਮ-ਗ੍ਰੰਥਾਂ ਦੀ ਸਮਾਲੋਚਨਾ ਅਤੇ ਵਿਸ਼ਾਲ ਅਧਿਅਨ ਕੀਤਾ ਪਰ ਉਹਨਾਂ ਨੇ ਪ੍ਰੇਰਨਾ ਮੁੱਖ ਤੌਰ ਤੇ ਵੈਦਿਕ ਸਾਹਿਤ ਵਿਚੋਂ ਲਈ। ਉਹਨਾਂ ਨੇ ਮਗਰੋਂ ਦੇ ਸੰਸਕ੍ਰਿਤ ਸਾਹਿਤ ਦੇ ਅਧਿਅਨ ਦੀ ਪ੍ਰਵਾਹ ਨਾ ਕੀਤੀ ਅਤੇ ਉਹਨਾਂ ਕਵਿਤਾ ਅਤੇ ਡਰਾਮੇ ਨੂੰ ਕੋਈ ਪਹਿਲ ਨਾ ਦਿਤੀ। ਉਹ ਵੈਦਿਕ ਸਾਹਿਤ ਦੇ ਦੁਬਾਰਾ ਤਰਜਮੇ ਅਤੇ ਉਸ ਉਤੇ ਟਿੱਪਣੀ ਲਿਖਣ ਨਾਲ ਸੰਬੰਧਿਤ ਸਨ। ਉਸ ਪੱਖੋਂ ਉਹਨਾਂ ਨੇ ਸੰਸਕ੍ਰਿਤ ਸਾਹਿਤ ਨੂੰ ਕੁਝ ਵੀ ਨਵਾਂ ਨਹੀਂ ਦਿਤਾ। ਉਹਨਾਂ ਦੀ ਯਕਸ, ਸੁਮਤੀ ਭਾਰਗਵ (ਮੰਨੂ ਸਿਮਰਤੀ ਦੇ ਕਰਤਾ), ਪਾਤੰਜਲੀ ਅਤੇ ਸ਼ੰਕਰਾਚਾਰੀਆ ਨਾਲ ਤੁਲਨਾ ਕੀਤੀ ਜਾ ਸਕਦੀ ਹੈ। ਉਹਨਾਂ ਦੀਆਂ ਪ੍ਰਸਿੱਧ ਕਿਰਤਾਂ ਹਨ ਰਿਗ ਵੇਦ ਅਤੇ ਯਜੁਰ ਵੇਦ ਉਤੇ ਭਾਸ਼, ਇਹਨਾਂ ਦੀਆਂ ਭੂਮਿਕਾਂ ਅਤੇ ਸੱਤਿਆਰਥ ਪ੍ਰਕਾਸ਼। ਉਹਨਾਂ ਦੀ ਇਕ ਹੋਰ ਉੱਘੀ ਰਚਨਾ ਹੈ 'ਸੰਸਕਾਰ ਵਿਧੀਹ' ਜਿਸ ਵਿਚ ਇਕ ਹਿੰਦੂ ਗ੍ਰਹਿਸਤੀ ਲਈ ਨਿਯਮਾਂਵਲੀ ਦਿੱਤੀ ਗਈ ਹੈ, ਅਤੇ ਇਹ ਇਕ ਆਰੀਆ ਲਈ ਵੈਦਿਕ ਰੀਤੀ ਰਵਾਜ਼ਾਂ ਦੀ ਮਹੱਤਤਾ ਦਰਸਾਉਂਦੀ ਹੈ। ਉਹਨਾਂ ਦੀਆਂ 'ਵੇਦਾਂਗ ਪ੍ਰਕਾਸ਼' ਅਤੇ 'ਅਸ਼ਟਾਧਿਆਈ ਭਾਸ਼ਿਅਮ' ਵੈਦਿਕ ਦਰਸ਼ਨ ਅਤੇ ਵਿਆਕਰਣ ਬਾਰੇ ਰਚਨਾਵਾਂ ਹਨ।

ਦਇਆਨੰਦ ਦੀ ਤੇਜ਼ ਬੁੱਧੀ ਅਤੇ ਵਧੀਆ ਯਾਦਦਾਸ਼ਤ ਸੀ। ਉਹ, ਉਹਨਾਂ ਗ੍ਰੰਥਾਂ ਦੇ ਹਵਾਲੇ, ਜਿਨ੍ਹਾਂ ਨੂੰ ਉਹ ਬਾਕਾਇਦਾ ਪੜ੍ਹਦੇ ਸਨ, ਬਿਨਾਂ ਯਤਨ ਦੇ ਸਕਦੇ ਸਨ। ਜਿਥੇ ਵੀ ਉਹ ਗਏ, ਆਪਣੀਆਂ ਪੁਸਤਕਾਂ ਨਾਲ ਲੈ ਕੇ ਗਏ। ਮੈਕਸਮੂਲਰ ਦਾ ਜਰਮਨੀ ਵਿਚੋਂ ਕੀਤਾ ਵੇਦਾਂ ਦਾ ਤਰਜਮਾ ਹਾਸਲ ਕੀਤਾ ਅਤੇ ਤਰਜਮਿਆਂ ਰਾਹੀਂ ਉਹਨਾਂ ਨੇ ਦੂਜੀਆਂ ਜ਼ਾਤਾਂ ਦੇ ਧਰਮਾਂ ਦਾ ਅਧਿਐਨ ਵੀ ਕੀਤਾ। ਉਹ ਵਧੀਆ ਭਾਸ਼ਾ ਵਿਗਿਆਨੀ ਸਨ ਅਤੇ ਆਪਣੇ ਵਿਰੋਧੀਆਂ ਦੀਆਂ ਆਰਾਮ ਨਾਲ ਗੋਡੀਆਂ ਲਵਾ ਦਿੰਦੇ ਸਨ। ਉਹ ਬੜੇ ਹਸਮੁਖ ਸਨ ਅਤੇ ਮਜ਼ਾਕ ਅਤੇ ਹਾਜ਼ਰ ਜਵਾਬੀ ਨਾਲ ਆਪਣੇ ਵਿਰੋਧੀਆਂ ਦੇ ਮੂੰਹ ਬੰਦ ਕਰ ਦਿੰਦੇ ਹੁੰਦੇ ਸਨ। ਉਹ ਆਪਣੇ ਅਣਪੜ੍ਹ ਅਤੇ ਅਗਿਆਨੀ ਵਿਰੋਧੀਆਂ ਨੂੰ 'ਮਹਾਂਮੂਰਖ' ਕਿਹਾ ਕਰਦੇ ਸਨ ਅਤੇ ਸ਼ਬਦਾਂ ਦੀ ਹੱਸਮੁਖ ਵਿਆਖਿਆ ਕਰਿਆ ਕਰਦੇ ਸਨ। ਉਹ ਪੁਜਾਰੀ ਨੂੰ ਪੂਜਾ ਦੇ ਦੁਸ਼ਮਣ ਕਿਹਾ ਕਰਦੇ ਸਨ।

ਦਇਆਨੰਦ ਦੇ ਜੀਵਨ ਅਤੇ ਅਮਲਾਂ ਦਾ ਅਧਿਐਨ, ਉਹਨਾਂ ਦੇ ਵਿਅਕਤਿੱਤਵ ਅਤੇ ਆਦਤਾਂ ਦੇ ਵਰਣਨ ਤੋਂ ਬਿਨਾ, ਅਧੂਰਾ ਰਹਿ ਜਾਵੇਗਾ। ਆਪਣੇ ਸਮਕਾਲੀਆਂ ਤੋਂ ਉਲਟ ਉਹਨਾਂ ਦਾ ਪੱਠੇਦਾਰ ਸਰੀਰ ਅਤੇ ਸ਼ਕਤੀਸ਼ਾਲੀ ਦੇਹ ਸੀ ਅਤੇ ਉਹ ਘੰਟਿਆਂ ਬੱਧੀ ਕੰਮ ਕਰ ਸਕਦੇ ਸਨ। ਉਹਨਾਂ ਦੀ ਭਾਰੀ ਦੇਹ, ਲੰਮਾ ਲੰਝਾ (ਕੋਈ ਛੇ ਫੁਟ) ਕੱਦ ਅਤੇ ਸ਼ਾਂਤ ਸੁਭਾਅ ਸਰੀਰਕ ਸੁੰਦਰਤਾ ਨੂੰ ਚਾਰ ਚੰਨ ਲਾਉਂਦੇ ਸਨ। ਉਹਨਾਂ ਦੀ ਸ਼ਕਤੀ ਅਤੇ ਤਾਕਤ ਬਹੁਤ ਜ਼ਿਆਦਾ ਸਨ ਅਤੇ ਉਹ ਝੱਟ ਕੁ ਸੌਂ ਕੇ ਆਪਣੀ ਕੰਮ ਸ਼ਕਤੀ ਮੁੜਜੀਤ ਕਰ ਲੈਂਦੇ ਸਨ। ਉਹ ਹਮੇਸ਼ਾਂ ਸੁਵੇਲੇ ਉੱਠਦੇ ਸਨ ਅਤੇ ਯੋਗ ਆਸਣ ਕਰਦੇ ਸਨ। ਉਹ ਕਦੇ ਵੀ ਛੇ ਘੰਟਿਆਂ ਤੋਂ ਵੱਧ ਨਹੀਂ ਸੁੱਤੇ। ਬਾਕੀ ਦਾ ਸਮਾਂ ਉਹ ਭਗਤੀ, ਪ੍ਰਾਣਾਂਯਾਮ, ਪ੍ਰਾਰਥਨਾ, ਅਧਿਐਨ ਅਤੇ

ਪੁਸਤਕਾਂ ਲਿਖਣ, ਮੁਲਾਕਾਤਾਂ ਦੇਣ ਅਤੇ ਭਾਸ਼ਣ ਦੇਣ ਵਿਚ ਗੁਜ਼ਾਰਦੇ ਸਨ। ਉਹ ਸਵੇਰ ਦੀ ਲੰਮੀ ਸੈਰ ਜ਼ਰੂਰ ਕਰਦੇ ਸਨ ਅਤੇ ਆਪਣੇ ਵਿਖਿਆਨ ਦੇ ਸਹੀ ਸਮੇਂ ਤੇ ਪੁੱਜਦੇ ਸਨ। ਉਹ ਕਦੇ ਵੀ ਵਿਹਲੇ ਨਹੀਂ ਬੈਠੇ ਅਤੇ ਬੁਰੇ ਬੰਦਿਆਂ ਦੀ ਸੁਹਬਤ ਤੋਂ ਬਚਦੇ ਸਨ। ਉਹਨਾਂ ਨੇ ਕਦੇ ਵੀ ਔਰਤਾਂ ਨੂੰ ਆਪਣੇ ਨੇੜੇ ਆਉਣ ਦੀ ਆਗਿਆ ਨਹੀਂ ਦਿਤੀ। ਇਕ ਵਾਰ ਉਹਨਾਂ ਨੇ ਬੜੌਦਾ ਦੀ ਰਾਜਮਹੀਸ਼ੀ ਯਮੁਨਾ ਬਾਈ ਨੂੰ ਆਪਣੇ ਦਰਸ਼ਨ ਕਰਨ ਤੋਂ ਰੋਕ ਦਿਤਾ ਸੀ। ਉਹਨਾਂ ਨੂੰ ਆਪਣੀ ਪਵਿੱਤਰ ਬ੍ਰਹਿਮਚਾਰਤਾ ਤੇ ਮਾਣ ਸੀ।

ਉਹ ਅਸ਼ਨਾਨ ਮਗਰੋਂ ਆਪਣੇ ਸਰੀਰ ਤੇ ਗਾਜਣੀ ਮਲਦੇ ਸਨ ਅਤੇ ਬਾਹਾਂ ਅਤੇ ਛਾਤੀ ਤੇ ਸੰਦਲ ਲਾਉਂਦੇ ਸਨ। ਉਹ ਸਿਰ ਤੇ ਪੱਗ ਬੰਨ੍ਹਦੇ ਸਨ ਜਿਸ ਦੇ ਦੋਵੇਂ ਲੜ ਕੰਨਾਂ ਤੋਂ ਲਟਕ ਕੇ, ਕੰਨਾਂ ਨੂੰ ਢਕਦੇ ਸਨ। ਉਹ ਧੋਤੀ ਬੰਨ੍ਹਦੇ ਸਨ ਅਤੇ ਸਰੀਰ ਉਤੇ ਸ਼ਾਲ ਲੈਂਦੇ ਸਨ।

ਉਹਨਾਂ ਦਾ ਜੀਵਨ ਨੇਮਬੱਧ ਸੀ, ਅਤੇ ਸਾਦਾ ਅਤੇ ਪੌਸ਼ਟਿਕ ਖ਼ੁਰਾਕ ਖਾਂਦੇ ਸਨ। ਆਪਣੇ ਜੀਵਨ ਦੇ ਅੰਤਮ ਦਿਨਾਂ ਵਿਚ ਉਹ ਦਿਨ ਵਿਚ ਸਿਰਫ਼ ਇਕ ਵਾਰ ਖਾਣਾ ਖਾਂਦੇ ਸਨ। ਉਹ ਖਾਣੇ ਮਗਰੋਂ ਪਾਨ ਖਾਣ ਦੇ ਸ਼ੌਕੀਨ ਸਨ।

ਭਾਵੇਂ ਬੁਰੀਆਂ ਆਦਤਾਂ ਨੂੰ ਇਕ ਦਮ ਛਡਣਾ ਔਖਾ ਹੁੰਦਾ ਹੈ, ਪਰ ਦਇਆਨੰਦ ਨੇ ਭੰਗ ਅਤੇ ਚੌਲ ਖਾਣ ਦੀ ਆਦਤ ਛੱਡ ਦਿਤੀ ਜਦੋਂ ਇਹ ਪਤਾ ਲੱਗਾ ਕਿ ਉਹ ਹਾਨੀਕਾਰਨ ਹਨ। ਆਪਣੇ ਦੌਰਿਆਂ ਸਮੇਂ ਉਹ ਹੁੱਕਾ ਪੀਣ ਲੱਗ ਪਏ ਸਨ ਪਰ 53 ਵਰ੍ਹੇ ਦੀ ਉਮਰ ਤੇ, ਜਦੋਂ ਉਹਨਾਂ ਦੀ ਪੰ: ਭਗੀਰਥ ਨੇ ਆਲੋਚਨਾ ਕੀਤੀ, ਹੁੱਕਾ ਛੱਡ ਦਿਤਾ। ਕਪੜੇ ਪਹਿਨਣੇ ਅਤੇ ਹਿੰਦੀ ਵਿਚ ਭਾਸ਼ਣ ਦੇਣੇ ਉਹਨਾਂ ਨੇ ਕੇਸ਼ਬ ਚੰਦਰ ਸੈਨ ਦੇ ਕਹਿਣ ਤੇ ਸ਼ੁਰੂ ਕੀਤੇ ਸਨ।

ਉਹਨਾਂ ਨੇ ਖਾਣੇ ਬਾਰੇ ਕਦੇ ਜ਼ਿੱਦ ਨਹੀਂ ਕੀਤੀ ਅਤੇ ਉਹਨਾਂ ਕਿਸੇ ਵੀ ਵੈਸ਼ਨੂੰ ਖਾਣੇ ਨੂੰ ਪਿਆਰ ਨਾਲ ਦਿਤੇ ਜਾਣ ਤੇ ਖ਼ੁਸ਼ੀ ਖ਼ੁਸ਼ੀ ਖਾਧਾ। ਇਕ ਵਾਰ ਜਦੋਂ ਉਹ ਪੱਛਮੀ ਉਤਰ ਪ੍ਰਦੇਸ਼ ਦੇ ਦੌਰੇ ਤੇ ਸਨ ਤਾਂ ਆਪਣੇ ਘਰ ਵਿਚ ਪੱਕਿਆ ਖਾਣਾ ਇਕ ਨਾਈ ਨੇ ਪੇਸ਼ ਕੀਤਾ ਤੇ ਉਹਨਾਂ ਨੇ ਖ਼ੁਸ਼ੀ ਨਾਲ ਖਾ ਲਿਆ ਭਾਵੇਂ ਕੁਝ ਲੋਕਾਂ ਨੂੰ ਇਹ ਗੱਲ ਚੰਗੀ ਨਾ ਲੱਗੀ। 1874 ਵਿਚ ਜਦੋਂ ਉਹ ਸੂਰਤ ਗਏ ਤਾਂ ਉਹਨਾਂ ਦੇ ਖਾਣ-ਪੀਣ ਦਾ ਪ੍ਰਬੰਧ, ਉਹਨਾਂ ਦੇ ਸੱਦਾ ਦੇਣ ਵਾਲਿਆਂ ਨੂੰ, ਗ਼ਲਤਫ਼ਹਿਮੀ ਹੋਣ ਕਾਰਨ, ਨਾ ਕੀਤਾ ਜਾ ਸਕਿਆ। ਮੇਜ਼ਬਾਨ ਮੱਧ ਸ਼੍ਰੇਣੀ ਦੇ ਲੋਕ ਸਨ। ਨਤੀਜੇ ਵਜੋਂ ਉਹਨਾਂ ਨੂੰ ਖਿਚੜੀ ਨਾਲ ਹੀ ਗੁਜ਼ਾਰਾ ਕਰਨਾ ਪਿਆ ਅਤੇ ਕੁਝ ਦਿਨਾਂ ਮਗਰੋਂ ਉਹ ਇਹ ਵੀ ਨਹੀਂ ਸਨ ਖ਼ਰੀਦ ਕੇ ਪਕਾ ਸਕਦੇ। ਜਦੋਂ ਉਹਨਾਂ ਇਕ ਸ਼ਰਧਾਲੂ ਕ੍ਰਿਸ਼ਨਰਾਮ ਇੱਛਾਰਾਮ ਨੇ ਇਸ ਹਾਲਤ ਬਾਰੇ ਨਰਮਦਾ ਸ਼ੰਕਰ ਨੂੰ ਦੱਸਿਆ, ਤਾਂ ਉਹਨਾਂ ਨੇ ਕੁਝ ਪੈਸੇ ਇਕੱਠੇ ਕੀਤੇ ਅਤੇ ਉਹਨਾਂ ਦੇ ਖਾਣੇ ਦਾ ਯੋਗ ਪ੍ਰਬੰਧ ਕੀਤਾ। ਪਰ ਉਹਨਾਂ ਨਾਲ ਹੋਏ ਭੱਦੇ ਵਰਤਾਅ ਲਈ ਉਹਨਾਂ ਨੇ ਕੋਈ ਸ਼ਿਕਾਇਤ ਨਾ ਕੀਤੀ। ਉਹਨਾਂ ਦੀ ਛੋਟੀਆਂ ਛੋਟੀਆਂ ਗੱਲਾਂ ਤੇ ਸ਼ਿਕਾਇਤ ਕਰਨ ਦੀ ਆਦਤ ਨਹੀਂ ਸੀ, ਅਤੇ ਹਰ ਹਾਲਤ ਵਿਚ ਖ਼ੁਸ਼ ਰਹਿੰਦੇ ਸਨ। ਉਹਨਾਂ ਨੇ 1872 ਵਿਚ (ਅਨੂਪ ਸ਼ਹਿਰ

ਨੇੜੇ) ਛਲੇਸਰ ਵਿਖੇ ਇਕ ਕਿਸਾਨ ਦੀ ਮੱਕੀ ਦੀ ਰੋਟੀ ਵੀ ਬੜੇ ਸੁਆਦ ਨਾਲ ਖਾਧੀ।

ਉਹ ਸੁਭਾਅ ਵਲੋਂ ਮਿਹਰਵਾਨ ਸਨ ਅਤੇ ਕਦੇ ਗ਼ੁੱਸੇ ਵਿਚ ਨਹੀਂ ਸਨ ਆਉਂਦੇ। ਉਹਨਾਂ ਨੂੰ ਗ਼ੁੱਸੇ ਵਿਚ ਨਹੀਂ ਸੀ ਲਿਆਂਦਾ ਜਾ ਸਕਦਾ। ਮੀਟਿੰਗਾਂ ਵਿਚ ਖਲਲ ਪਾਉਣ ਵਾਲੇ ਗੁੰਡਿਆਂ ਨੂੰ ਵੀ ਉਹ ਮਾਫ਼ ਕਰ ਦਿੰਦੇ ਸਨ। ਉਹਨਾਂ ਨੇ ਉਹਨਾਂ ਵਿਰੁੱਧ ਵੀ ਕੋਈ ਕਾਰਵਾਈ ਕਰਨ ਦਾ ਯਤਨ ਨਾ ਕੀਤਾ ਜਿਨ੍ਹਾਂ ਨੇ ਉਹਨਾਂ ਨੂੰ ਕਈ ਵਾਰ ਜ਼ਹਿਰ ਦਿਤੀ ਸੀ। ਉਹ ਨਿੱਡਰ ਅਤੇ ਹਿੰਮਤੀ ਸਨ। 1868 ਵਿਚ, ਜਦੋਂ ਉਹ ਕਰਣਵਾਸ ਵਿਖੇ ਸਨ ਤਾਂ ਇਕ ਆਦਮੀ ਕਰਣ ਸਿੰਘ ਨੇ ਉਹਨਾਂ ਤੇ ਤਲਵਾਰ ਨਾਲ ਹਮਲਾ ਕਰ ਦਿਤਾ ਅਤੇ ਉਹਨਾਂ ਨੇ ਤਲਵਾਰ ਦੇ ਦੋ ਟੁਕੜੇ ਕਰਕੇ ਪਰ੍ਹਾਂ ਸੁਟ ਦਿਤੀ ਅਤੇ ਮੁੜ ਆਪਣੇ ਕੰਮ ਵਿਚ ਰੁੱਝ ਗਏ।

ਇਕ ਵਾਰ ਗੰਗਾ ਕਿਨਾਰੇ ਘੁੰਮਦਿਆਂ ਉਹਨਾਂ ਨੇ ਦੇਖਿਆ ਕਿ ਉਹ ਘਣੇ ਜੰਗਲ ਵਿਚ ਹਨ। ਅਚਾਨਕ ਇਕ ਸ਼ੇਰ ਨਜ਼ਰ ਪੈ ਗਿਆ। ਆਪਣੇ ਕਦਮ ਪਿੱਛੇ ਲਿਜਾਣ ਦੀ ਥਾਂ ਉਹ ਸ਼ੇਰ ਵੱਲ ਨੂੰ ਅੱਗੇ ਤੁਰ ਪਏ। ਸ਼ੇਰ ਨੇ ਉਹਨਾਂ ਨੂੰ ਆਉਂਦਿਆਂ ਦੇਖਿਆ ਅਤੇ ਜੰਗਲ ਵਿਚ ਭੱਜ ਗਿਆ। ਇਸੇ ਤਰ੍ਹਾਂ ਜਦੋਂ ਉਹ ਵਿੰਧੀਆਂ ਪਹਾੜੀਆਂ ਵਿਚ ਨਰਮਦਾ ਦੇ ਸਰੋਤ ਦੀ ਖੋਜ ਕਰਦੇ ਫਿਰ ਰਹੇ ਸਨ, ਤਾਂ ਉਹਨਾਂ ਨੂੰ ਇਕ ਰਿੱਛ ਮਿਲ ਗਿਆ ਜਿਹੜਾ ਆਪਣੇ ਪਿਛਲੇ ਪੈਰਾਂ ਤੇ ਖੜ੍ਹਾ ਹੋ ਗਿਆ ਅਤੇ ਮੂੰਹ ਅੱਡ ਕੇ ਉਹਨਾਂ ਨੂੰ ਵੰਗਾਰਨ ਲੱਗਾ, ਪਰ ਜਦੋਂ ਦਇਆਨੰਦ ਨੇ ਆਪਣਾ ਡੰਡਾ ਉਸ ਨੂੰ ਮਾਰਨ ਲਈ ਉਭਾਰਿਆ ਤਾਂ ਉਹ ਚੁੱਪ ਚਾਪ ਤੁਰ ਗਿਆ। ਇਕ ਵਾਰ ਜਦੋਂ ਉਹ ਕਾਨਿਆਂ ਦੀ ਇਕ ਝੁੱਗੀ ਵਿਚ ਰਹਿੰਦੇ ਸਨ, ਤਾਂ ਸਾਧੂਆਂ ਦੇ ਇਕ ਗਰੋਹ ਨੇ, ਜਿਨ੍ਹਾਂ ਨੇ ਕੋਲ ਹੀ ਆਪਣੇ ਤੰਬੂ ਲਾਏ ਹੋਏ ਸਨ, ਉਹਨਾਂ ਦੀ ਝੁਗੀ ਨੂੰ ਅੱਗ ਲਗਾ ਦਿਤੀ। ਉਹਨਾਂ ਨੇ ਛੱਤ ਦੇ ਛੱਪਰ ਨੂੰ ਚੁਕ ਕੇ ਪਰ੍ਹਾਂ ਮਾਰਿਆ ਅਤੇ ਕੁੱਦ ਕੇ ਝੁੱਗੀ ਵਿਚੋਂ ਬਾਹਰ ਛਾਲ ਮਾਰ ਗਏ। ਫੇਰ ਉਹ ਸਾਧੂ ਭੱਜ ਨਿਕਲੇ। ਇਹੋ ਜਿਹੀਆਂ ਹੋਰ ਅਨੇਕ ਘਟਨਾਵਾਂ ਹਨ ਜਿਹੜੀਆਂ ਉਹਨਾਂ ਦੀ ਅਥਾਹ ਸ਼ਕਤੀ ਨੂੰ ਸਿੱਧ ਕਰਦੀਆਂ ਹਨ ਜਿਸ ਦਾ ਕਾਰਣ ਉਹਨਾਂ ਦਾ ਸੰਜਮ ਅਤੇ ਯੋਗ ਸਾਧਨਾਂ ਸਨ।

ਭਾਵੇਂ ਦਇਆਨੰਦ ਨੂੰ ਕਈ ਵਾਰ ਉਚੀ ਪਦਵੀ ਅਤੇ ਭਾਰੀ ਪੈਸਾ ਪੇਸ਼ ਕੀਤਾ ਗਿਆ ਪਰ ਹਰ ਵਾਰ ਉਹਨਾਂ ਇਹੋ ਜਿਹੀ ਪੇਸ਼ਕਸ਼ ਠੁਕਰਾ ਦਿਤੀ। ਉਹਨਾਂ ਨੇ ਬਦਰੀਨਾਥ ਨੇੜੇ ਓਖੀ ਮਠ ਦੇ ਮਹੰਤ ਦੀ ਪਦਵੀ ਜਾਂ ਉਦੇਪੁਰ ਵਿਖੇ ਏਕਲਿੰਗ ਮੰਦਰ ਦੇ ਮਹੰਤ ਦੀ ਪਦਵੀ, ਜਿਹੜੀਆਂ ਕਿ ਬਹੁਤ ਮਹੱਤਵਪੂਰਨ ਹਨ, ਠੁਕਰਾ ਦਿਤੀਆਂ। ਕਈ ਹੋਰ ਮੌਕਿਆਂ ਤੇ ਆਕਰਸ਼ਿਤ ਤੁਹਫ਼ੇ ਅਤੇ ਸਹਾਇਤਾ ਦੀਆਂ ਪੇਸ਼ਕਸ਼ਾਂ ਰੱਦ ਕੀਤੀਆਂ। ਅਸਲ ਵਿਚ ਉਹਨਾਂ ਨੇ ਕਦੇ ਵੀ ਕੀਮਤੀ ਤੁਹਫ਼ੇ ਪ੍ਰਵਾਨ ਨਹੀਂ ਕੀਤੇ। ਉਹ ਆਪਣੀਆਂ ਆਦਤਾਂ ਵਿਚ ਸੰਕੋਚ ਨਾਲ ਚੱਲਣ ਵਾਲੇ ਸਨ ਅਤੇ ਜਨਤਕ ਖ਼ਾਤੇ ਰੱਖਣ ਵਿਚ ਬਹੁਤ ਸਖ਼ਤ ਸਨ। ਲੋਕਾਂ ਦੇ ਪੈਸੇ ਦੀ ਗ਼ਲਤ ਵਰਤੋਂ ਨੂੰ ਉਹਨਾਂ ਨੇ ਕਦੇ ਬਰਦਾਸ਼ਤ ਨਹੀਂ ਕੀਤਾ। ਅਤੇ ਇਸ ਗੱਲ ਤੇ ਜ਼ੋਰ ਦਿਤਾ ਕਿ ਲੋਕਾਂ ਦਾ

ਪੈਸਾ ਬਹੁਤ ਧਿਆਨ ਨਾਲ ਵਰਤਿਆ ਜਾਵੇ । ਜਦੋਂ ਉਹਨਾਂ ਦਾ ਇਕ ਸ਼ਰਧਾਲੂ ਇੰਦਰਮਣੀ ਗ਼ਬਨ ਦੇ ਮਾਮਲੇ ਵਿਚ ਫੜਿਆ ਗਿਆ, ਤਾਂ ਉਹਨਾਂ ਉਸ ਨੂੰ ਤੁਰਤ ਆਰੀਆ ਸਮਾਜ ਵਿਚੋਂ ਕੱਢ ਦਿਤਾ । ਉਹ ਆਪਣਾ ਖ਼ਰਚਾ ਵੀ ਬਹੁਤ ਘੱਟ ਕਰਦੇ ਸਨ । ਇਸ ਬਾਰੇ ਇਕ ਮੌਕਾ ਯਾਦ ਆ ਗਿਆ, ਜਦੋਂ ਉਹਨਾਂ ਨੇ (1879 ਵਿਚ ਲਖਨਊ ਵਿਖੇ) ਪੰ: ਭੀਮਸੈਨ ਨੂੰ ਬਾਜ਼ਾਰ ਵਿਚੋਂ ਵਸਤਾਂ, ਕਈ ਦੁਕਾਨਾਂ ਤੋਂ ਪੜਤਾਲ ਕਰਨ ਮਗਰੋਂ ਖ਼ਰੀਦਣ ਦੀ ਸਲਾਹ ਦਿਤੀ ਸੀ ।

ਉਹਨਾਂ ਅਨੁਸਾਰ ਸਰਮਾਏ ਦੀ ਬਹੁਤਾਤ ਸਮਾਜ ਵਿਚ ਆਚਰਣ ਅਤੇ ਅਸੂਲਾਂ ਵਿਚ ਗਿਰਾਵਟ ਲਿਆਉਂਦੀ ਹੈ । 1878 ਵਿਚ ਅੰਮ੍ਰਿਤਸਰ ਵਿਖੇ ਇਕ ਭਾਸ਼ਣ ਵਿਚ ਉਹਨਾਂ ਕਿਹਾ ਸੀ ਕਿ ਭਾਰਤੀਆਂ ਨੂੰ ਆਪਣੇ ਹੋਰ ਗ਼ਰੀਬ ਹੋਣ ਉਤੇ ਚਿੰਤਾ ਨਹੀਂ ਕਰਨੀ ਚਾਹੀਦੀ ਹੈ ਅਤੇ ਅੰਗਰੇਜ਼ਾਂ ਨੂੰ ਆਪਣੇ ਅਮੀਰ ਹੁੰਦੇ ਜਾਣ ਤੇ ਖ਼ੁਸ਼ੀ ਪ੍ਰਗਟ ਨਹੀਂ ਕਰਨੀ ਚਾਹੀਦੀ ਕਿਉਂਕਿ ਇਹ ਪ੍ਰਕ੍ਰਿਆ ਅੰਗਰੇਜ਼ਾਂ ਨੂੰ ਸੁਸਤ ਬਣਾ ਦੇਵੇਗੀ ਅਤੇ ਭਾਰਤੀਆਂ ਨੂੰ ਚੌਕੰਨੇ ਅਤੇ ਕਰਮਸ਼ੀਲ ।

ਦਇਆਨੰਦ ਆਦਮੀਆਂ ਦੀ ਆਪਣੀ ਚੋਣ ਵਿਚ ਖ਼ੁਸ਼ਕਿਸਮਤ ਨਹੀਂ ਸਨ ਕਿਉਂਕਿ ਉਹਨਾਂ ਦੇ ਜੀਵਨ ਵਿਚ ਅਜਿਹੇ ਕਈ ਅਵਸਰ ਆਏ ਜਦੋਂ ਉਹਨਾਂ ਨੇ ਗ਼ਲਤ ਆਦਮੀ ਉਤੇ ਕੀਤੇ ਗਏ ਵਿਸ਼ਵਾਸ ਬਾਰੇ ਮਹਿਸੂਸ ਕੀਤਾ । ਇਹ ਉਹਨਾ ਦਾ ਸਿਧਾ ਪਣ ਹੀ ਸੀ ਕਿ ਸ਼ਿਆਮਜੀ ਕ੍ਰਿਸ਼ਨ ਵਰਮਾ, ਮਹਾਰਾਜਾ ਜੋਧਪੁਰ, ਸ੍ਰੀਮਤੀ ਬਲਾਵਤਸਕੀ, ਕਰਨਲ ਆਲਕੱਟ ਅਤੇ ਪੰ: ਇੰਦਰਮਣੀ ਪਹਿਲਾਂ ਉਹਨਾਂ ਨੂੰ ਚੰਗੇ ਲੱਗੇ ਪਰ ਮਗਰੋਂ ਉਹ ਆਪ ਨੂੰ ਧੋਖਾ ਦੇ ਗਏ । ਉਹ ਸਿਫ਼ਾਰਸ਼ਾ ਵਿਚ ਵਿਸ਼ਵਾਸ ਨਹੀਂ ਸਨ ਕਰਦੇ, ਅਤੇ ਉਹ ਪੱਖਪਾਤ ਅਤੇ ਆਪਣਿਆਂ ਦੀ ਹੀ ਸੇਵਾ ਦੇ ਵਿਰੋਧੀ ਸਨ ।

ਦਇਆਨੰਦ ਦਾ ਨਾਮ ਸਾਡੇ ਸਾਮ੍ਹਣੇ ਇਕ ਅਜਿਹੇ ਮਹਾਤਮਾ ਦਾ ਸ਼ਾਨਦਾਰ ਚਿੱਤਰ ਪੇਸ਼ ਕਰਦਾ ਹੈ ਜ਼ਿਹੜਾ ਕਿ ਪ੍ਰਚੰਡ ਦੇਸ਼ ਭਗਤੀ ਅਤੇ ਸਮਾਜ ਸੁਧਾਰਕ ਸੀ । ਉਹਨਾਂ ਨੇ ਹਿੰਦੂ ਸਮਾਜ ਨੂੰ ਮਗਰੋਂ ਜਿਹੇ ਪੈਦਾ ਹੋਈਆਂ ਉਹਨਾਂ ਬੁਰਾਈਆਂ ਤੋਂ ਮੁਕਤ ਕਰਵਾਉਣ ਦਾ ਜ਼ੋਰਦਾਰ ਯਤਨ ਕੀਤਾ ਜਿਨ੍ਹਾਂ ਨੂੰ ਇਹ ਸਦੀਆਂ ਤਕ ਚਿੰਬੜਿਆ ਰਿਹਾ । ਉਹਨਾਂ ਦੇ ਅਣਥੱਕ ਯਤਨਾਂ ਨੇ ਸਮੇਂ ਦੇ ਪਰਖੇ ਉਹਨਾਂ ਰਸਮਾਂ ਦੀ ਗ਼ੁਲਾਮੀ ਲਾਹ ਦਿਤੀ ਜਿਹੜੇ ਸਮਾਜ ਦੀ ਤਰੱਕੀ ਵਿਚ ਰੋੜਾ ਬਣੇ ਹੋਏ ਸਨ । ਉਹਨਾਂ ਨੇ ਅਨੇਕ ਹਿੰਦੂਆਂ ਦੇ ਮਨਾਂ ਵਿਚ ਯੁਗਾਂ ਪੁਰਾਣੇ ਧਰਮਾਂ ਅਤੇ ਵਿਸ਼ਵਾਸ਼ਾਂ, ਰਸਮਾਂ ਅਤੇ ਸਿਧਾਂਤਾਂ ਪ੍ਰਤੀ ਸ਼ੱਕ ਪੈਦਾ ਕਰ ਦਿਤੀ । ਉਹਨਾਂ ਨੇ ਆਪਣੇ ਲੋਕਾਂ ਵਿਚ, ਡਰ ਅਤੇ ਅਗਿਆਨਤਾ ਦੀ ਧੁੰਦ ਨੂੰ ਦੂਰ ਕਰਕੇ, ਜਿਸ ਨੇ ਸਦੀਆਂ ਤੋਂ ਅਧਿਆਤਮਿਕਤਾ ਨੂੰ ਹਨ੍ਹੇਰੇ ਵਿਚ ਰੱਖਿਆ ਹੋਇਆ ਸੀ, ਆਪਣੇ ਸ਼ਾਨਦਾਰ ਭੂਤਕਾਲ ਲਈ ਮਾਣ ਅਤੇ ਵਿਸ਼ਵਾਸ ਪੈਦਾ ਕੀਤਾ । ਉਹਨਾਂ ਨੇ ਹਿੰਦੂਆਂ ਨੂੰ ਹੀਣਭਾਵਨਾ 'ਚੋਂ ਉਠਾ ਕੇ ਆਸ ਅਤੇ ਹੌਂਸਲੇ ਨਾਲ ਭਰਿਆ । ਵੈਦਿਕ ਧਰਮ ਦੇ ਸੁਰਜੀਤ ਕੀਤੇ ਜਾਣ ਬਾਰੇ ਉਹਨਾਂ ਦੀ ਜੋਸ਼ੀਲੀ ਆਵਾਜ਼ ਨੇ ਹਿੰਦੂਆਂ ਵਿਚ ਵੈਦਿਕ ਸੰਦੇਸ਼ ਅਨੁਸਾਰ ਆਪਣੇ ਜੀਵਨ ਨੂੰ ਫੇਰ ਢਾਲਣ ਦੀ ਇੱਛਾ ਪੈਦਾ

ਕਰ ਦਿਤੀ ।

ਇਸ ਕਰਕੇ ਦਇਆਨੰਦ ਨੂੰ ਹਿੰਦੂ-ਸਮਾਜ ਦੇ ਪੁਨਰ-ਜਨਮ ਲਈ, ਅਤੇ ਭਾਰਤੀ ਲੋਕਾਂ ਨੂੰ ਆਪਣੀ ਪ੍ਰਾਚੀਨ ਪਰੰਪਰਾ ਦੇ ਯੋਗ ਬਣਨ ਲਈ ਪ੍ਰੇਰਨਾ ਦੇ ਕੇ ਉਹਨਾਂ ਵਲੋਂ, ਰਾਸ਼ਟਰਾਂ ਦੀ ਸਭਾ ਵਿਚ ਆਪਣਾ ਯੋਗ ਸਥਾਨ ਪ੍ਰਾਪਤ ਕਰਨ ਦੀ ਪ੍ਰੇਰਨਾ ਦੇਣ ਲਈ, ਕੀਤੀ ਗਈ ਸ਼ਾਨਦਾਰ ਸੇਵਾ ਸਦਾ ਯਾਦ ਕੀਤੀ ਜਾਂਦੀ ਰਹੇਗੀ। ਨਵ-ਭਾਰਤ ਦੇ ਧਾਰਮਕ ਨੇਤਾਵਾਂ ਅਤੇ ਸਮਾਜ-ਸੁਧਾਰਕਾਂ ਵਿਚ ਦਇਆਨੰਦ ਨੂੰ ਸਰਬ-ਉਚ ਸਥਾਨ ਪ੍ਰਾਪਤ ਹੈ ਅਤੇ ਉਹਨਾਂ ਨੂੰ ਇਤਿਹਾਸ ਵਿਚ 19ਵੀਂ ਸਦੀ ਦੇ ਸਰਬ-ਪ੍ਰਮੁੱਖ ਦੇਸ਼-ਭਗਤ ਦੇ ਰੂਪ ਵਿਚ ਯਾਦ ਕੀਤਾ ਜਾਵੇਗਾ ।

1883 ਵਿਚ ਦਇਆਨੰਦ ਦੇ ਰਾਸ਼ਟਰ ਵਿਚੋਂ ਅਲੋਪ ਹੋਣ ਨੇ ਅਧਿਆਤਮਿਕ ਪੁਨਰ-ਜਾਗ੍ਰਿਤੀ, ਸਮਾਜਕ ਕਾਇਆ ਕਲਪ ਅਤੇ ਪਾਏਦਾਰ ਦੇਸ਼ ਭਗਤੀ ਦੇ ਯੁਗ ਦਾ ਆਰੰਭ ਕੀਤਾ ਜਿਨ੍ਹਾਂ ਨੇ ਰਾਸ਼ਟਰਵਾਦ ਦੀ ਲਹਿਰ ਲਈ ਰਾਹ ਉਲੀਕਿਆ । ਇਸ ਲਹਿਰ ਨੇ ਉਨ੍ਹੀਵੀਂ ਸਦੀ ਦੇ ਪਹਿਲੇ ਤਿੰਨ ਚੌਥਾਈ ਭਾਗਾਂ ਵਿਚ ਕਦੇ ਕਦੇ ਹੀ ਸਿਰ ਚੁੱਕਿਆ ਸੀ । ਨਵੇਂ ਸਮਾਜਕੀ ਢਾਂਚੇ ਦੀ ਉਸਾਰੀ ਵਿਚ ਦਇਆਨੰਦ ਦਾ ਕੰਮ ਮਹੱਤਵਪੂਰਨ ਸੀ ਅਤੇ ਉਹਨਾਂ ਵਲੋਂ ਆਰੀਆ ਸਮਾਜ ਲਹਿਰ ਦੇ ਉਦਘਾਟਨ ਨਾਲ ਨਵੀਆਂ ਤਾਕਤਾਂ ਸਥਾਪਿਤ ਹੋ ਗਈਆਂ ਸਨ । ਇਸ ਨੇ ਵੈਦਿਕ ਧਰਮ ਅਤੇ ਜੀਵਨ ਪ੍ਰਣਾਲੀ ਵਿਚ ਬਹੁਤ ਦਿਲਚਸਪੀ ਪੈਦਾ ਕਰਕੇ ਮੈਕਸਮੂਲਰ ਅਤੇ ਮੁਨੀਰ ਵਿਲੀਅਮਜ਼, ਰਾਮਕ੍ਰਿਸ਼ਣ ਗੋਪਾਲ ਭੰਡਾਰਕਰ ਅਤੇ ਸ਼ਿਆਮਜੀ ਕ੍ਰਿਸ਼ਣ ਵਰਮਾ ਵਰਗੇ ਕਈ ਬੁਧੀਜੀਵੀਆਂ ਨੂੰ ਵੇਦਾਂ ਦੇ ਅਧਿਐਨ ਅਤੇ ਵਿਸ਼ਾਲ ਸੂਝ ਬੂਝ ਪ੍ਰਾਪਤ ਕਰਨ ਲਈ ਪ੍ਰੇਰਿਆ ।

ਜਿਹੜੇ ਵਿਦਵਾਨ ਲੋਕਾਂ ਨੇ 19ਵੀਂ ਸਦੀ ਦੇ ਆਖ਼ਰੀ ਭਾਗ ਨੂੰ ਰੌਸ਼ਨ ਕੀਤਾ ਉਹਨਾਂ ਵਿਚੋਂ ਦਇਆਨੰਦ ਨੇ ਜਿਹੜਾ ਮਹਾਨ ਕੰਮ ਕੀਤਾ ਸੀ ਉਹ ਹਾਲੇ ਵੀ ਦੇਸ਼ ਭਗਤੀ ਅਤੇ ਅਧਿਆਤਮਵਾਦ ਬਾਰੇ ਭਾਰਤੀ ਲੋਕਾਂ ਦਾ ਪਥ ਪ੍ਰਦਰਸ਼ਨ ਕਰ ਰਿਹਾ ਹੈ । ਦਇਆਨੰਦ ਨੂੰ ਪਰਮਾਤਮਾ ਨੇ ਲੰਮੀ ਉਮਰ ਨਹੀਂ ਸੀ ਦਿਤੀ, ਪਰ ਇਸ ਧਰਤੀ ਤੇ ਉਹਨਾਂ ਦੇ ਛੋਟੇ ਜਿਹੇ ਸਫ਼ਰ ਵਿਚ ਬਹੁਤ ਘਟਨਾਵਾਂ ਵਾਪਰੀਆਂ ਜਿਨ੍ਹਾਂ ਕਾਰਨ ਉਹਨਾਂ ਨੂੰ ਭੁਲਾ ਸਕਣਾ ਕਦੇ ਸੰਭਵ ਨਹੀਂ ਹੋ ਸਕੇਗਾ । ਆਰੀਆ ਸਮਾਜ, ਦੇਸ਼ ਦੀ ਅਧਿਆਤਮਿਕ ਅਤੇ ਸਮਾਜਿਕ ਜਾਗ੍ਰਿਤੀ ਸੰਬੰਧੀ ਉਹਨਾਂ ਦੇ ਯਤਨਾਂ ਦੀ ਸਥਾਈ ਯਾਦਗਾਰ ਹੈ । ਉਹਨਾਂ ਦੇ 1883 ਵਿਚ ਅਕਾਲ ਚਲਾਣੇ ਨਾਲ ਪੈਦਾ ਹੋਈ ਘਾਟ ਹਾਲੇ ਪੂਰੀ ਨਾ ਜਾ ਸਕਣੀ ਹੀ ਉਹਨਾਂ ਵਲੋਂ ਆਪਣੇ ਦੇਸ਼ ਵਾਸੀਆਂ ਦੇ ਭੌਤਿਕ ਪੱਧਰ ਅਤੇ ਆਚਰਣਿਕ ਖੇਤਰ ਵਿਚ ਦੇਣ ਦਾ ਚੋਖਾ ਸਬੂਤ ਪੇਸ਼ ਕਰਦੀ ਹੈ । ਉਹਨਾਂ ਨੇ ਪੱਛਮੀ ਸਭਿਆਚਾਰ ਦੇ ਤੇਜ਼ੀ ਨਾਲ ਵਾਧੇ ਅਤੇ ਭਾਰਤੀ ਸੱਭਿਅਤਾ ਨੂੰ ਨਵਾਂ ਰੂਪ ਦੇ ਕੇ ਭਾਰਤੀ ਲੋਕਾਂ ਦੇ ਦਿਲਾਂ ਵਿਚ ਨਵੀਆਂ ਆਸਾਂ ਅਤੇ ਉਮੰਗਾਂ ਜਗਾ ਦਿਤੀਆਂ ਅਤੇ ਉਹਨਾਂ ਨੂੰ ਵੈਦਿਕ ਸੱਭਿਅਤਾ ਦੇ ਵਾਰਸ ਹੋਣ ਤੇ ਸਿਰ ਉਚਾ ਰੱਖਣ ਲਈ ਪ੍ਰੇਰਨਾ ਦਿਤੀ । ਉਹਨਾਂ ਅਨੁਸਾਰ ਇਸੇ ਸੱਭਿਅਤਾ ਨੇ ਸਭ ਤੋਂ ਵੱਧ ਤਰੱਕੀ ਕੀਤੀ । ਇਹ ਕੰਮ ਨਾ ਕਿਸੇ ਹੋਰ ਨੇ ਉਹਨਾਂ ਵਾਲੀ ਸੁਯੋਗਤਾ

ਨਾਲ ਕੀਤਾ ਤੇ ਨਾ ਹੀ ਕਰਨ ਦਾ ਯਤਨ ਕੀਤਾ, ਇਸ ਕਰਕੇ ਦਇਆਨੰਦ ਨੂੰ ਇਤਿਹਾਸ ਵਿਚ ਵਿਸ਼ੇਸ਼ ਸਥਾਨ ਮਿਲਣਾ ਹੀ ਚਾਹੀਦਾ ਹੈ। ਉਹਨਾਂ ਦੀ ਸ਼ਖ਼ਸੀਅਤ ਦਾ ਲਾਸਾਨੀ ਪੱਖ ਇਹ ਸੀ ਕਿ ਉਹਨਾਂ ਵਿਚ ਇਕ ਸੰਸਾਰਕ ਅਤੇ ਮਹਾਤਮਾ, ਦੋਹਾਂ ਦੇ ਗੁਣਾਂ ਦਾ ਸੁਮੇਲ ਸੀ—ਇਹ ਗੁਣ ਮਗਰੋਂ ਜਾ ਕੇ ਮਹਾਤਮਾ ਗਾਂਧੀ ਵਿਚ ਹੀ ਮਿਲ ਸਕੇ।

ਇਹ ਗੱਲ ਬਹੁਤ ਦੁਖਦਾਈ ਹੈ, ਕਿ ਸੁਆਮੀ ਦਇਆਨੰਦ ਤੋਂ ਮਗਰੋਂ ਕਿਸੇ ਨੇ ਵੀ ਚੜ੍ਹਦੀ ਜਵਾਨੀ ਸਮੇਂ ਆਚਰਣ-ਉਸਾਰੀ ਦੀ ਮੁੱਖ ਲੋੜ ਦੇ ਰੂਪ ਵਿਚ ਬ੍ਰਹਿਮਚਾਰਤਾ ਤੇ ਜ਼ੋਰ ਨਹੀਂ ਦਿੱਤਾ, ਨਾ ਹੀ ਆਤਮ ਨਿਯੰਤਰਣ ਜਾਂ ਸਚਾਈ ਅਤੇ ਗਿਆਨ ਦੀ ਮਹੱਤਾ, ਜਾਂ ਜਨਤਕ ਜੀਵਨ ਵਿਚ ਈਮਾਨਦਾਰੀ ਤੇ। ਇਹ ਕਹਿਣਾ ਬਿਲਕੁਲ ਗ਼ਲਤ ਹੋਵੇਗਾ, ਕਿ ਦਇਆਨੰਦ ਸ਼ਕਤੀ ਦੀ ਵਰਤੋਂ ਦੇ ਪੱਖ ਵਿਚ ਸੀ ਜਾਂ ਉਹਨਾਂ ਦਾ ਨਜ਼ਰੀਆ ਇਕ ਸਮਾਜ ਸੁਧਾਰਕ ਦਾ ਹੀ ਸੀ, ਕਿਉਂਕਿ ਇਹ ਉਹਨਾਂ ਦੇ ਵਿਸ਼ਵਾਸਾਂ ਅਤੇ ਆਪਣੇ ਸਮਕਾਲੀਨ ਵਿਚਾਰਵਾਨਾਂ ਨਾਲ ਕਈ ਮਸਲਿਆਂ ਤੇ ਅਪ੍ਰਵਾਨਗੀ ਅਤੇ ਆਪਣੀ ਸਮਝ ਅਨੁਸਾਰ ਸਚਾਈ ਉੱਤੇ ਰਹਿਣ ਕਾਰਨ ਹੀ ਹੋਇਆ, ਕਿ ਉਹ ਪਤਨ ਸਮਾਜਿਕ ਢਾਂਚੇ ਅਤੇ ਉਸ ਸਮੇਂ ਦੀ ਧਾਰਮਿਕ ਕੱਟੜਤਾ ਨੂੰ ਵੰਗਾਰ ਸਕੇ ਅਤੇ ਪ੍ਰਤੀਕਰਮੀ ਅਤੇ ਪਿਛਾਂਹ-ਖਿਚੂ, ਅਧਾਰਮਿਕਤਾ ਅਤੇ ਨਾ-ਬਰਾਬਰੀ ਦੇ ਮਹੱਲਾਂ ਦੀਆਂ ਨੀਹਾਂ ਹਿਲਾ ਸਕੇ। ਅਰਵਿੰਦ ਘੋਸ਼ ਨੇ ਦਇਆਨੰਦ ਬਾਰੇ ਠੀਕ ਹੀ ਕਿਹਾ ਸੀ ਕਿ "ਉਹ ਨੂਰ ਦੇ ਸਿਪਾਹੀ, ਈਸ਼ਵਰ ਦੀ ਦੁਨੀਆ ਦੇ ਯੋਧੇ, ਮਨੁੱਖਾਂ ਅਤੇ ਸੰਸਥਾਵਾਂ ਦੇ ਬੁੱਤਘਾੜੇ ਸਨ" ਅਤੇ "ਇਕ ਮਨੁੱਖ ਜਿਸ ਦੇ ਅੰਦਰ ਰੱਬ ਸੀ, ਜਿਸ ਦੀ ਨਜ਼ਰ ਵਿਚ ਕਲਪਨਾ, ਅਤੇ ਜਿਸ ਦੇ ਹੱਥਾਂ ਵਿਚ ਉਹ ਸ਼ਕਤੀ ਸੀ ਜਿਹੜੀ ਉਹਨਾਂ ਦੀ ਸਮਝ ਅਨੁਸਾਰ ਜੀਵਨ ਵਿਚ ਕਿਸੇ ਸੰਕਲਪ ਦੀ ਪਾਲਣਾ ਕਰ ਸਕਦੀ ਸੀ।"

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਇ ਮਾਰਕੀਟ,
ਚਾਂਦਨੀ ਚੌਂਕ, ਦਿੱਲੀ—110006